ਪ੍ਰਕਾਸ਼ਨ ਨੰ:
420

# ਨੂਰੀ ਝਲਕਾਂ

(ਧਾਰਮਿਕ ਕਵਿਤਾਵਾਂ ਦਾ ਸੰਗ੍ਰਹਿ)




ਰਚੈਤਾ

ਡਾ: ਕੁਲਦੀਪ ਕੌਰ, ਮੋਹਾਲੀ



ਪ੍ਰਕਾਸ਼ਕ

## ਸਿੱਖ ਮਿਸ਼ਨਰੀ ਕਾਲਜ (ਰਜਿ:)

ਲੁਧਿਆਣਾ।

**ਨੂਰੀ ਝਲਕਾਂ** (ਕਾਵਿ-ਸੰਗ੍ਰਹਿ)

**ਲੇਖਿਕਾ : ਡਾ: ਕੁਲਦੀਪ ਕੌਰ, ਮੋਹਾਲੀ**





ਪ੍ਰਕਾਸ਼ਕ : **ਸਿੱਖ ਮਿਸ਼ਨਰੀ ਕਾਲਜ (ਰਜਿ:), ਲੁਧਿਆਣਾ।**
ਛਾਪਕ : ਬਰਾਈਟ ਪ੍ਰਿੰਟਰਜ਼, ਜਲੰਧਰ।
ਟਾਈਪਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ, ਜਲੰਧਰ। ਫੋਨ : 98760-71280

*ਮਿਲਣ ਦੇ ਪਤੇ :*

**ਸਿੱਖ ਮਿਸ਼ਨਰੀ ਕਾਲਜ (ਰਜਿ:)**

1051/14, ਫੀਲਡ ਗੰਜ, ਲੁਧਿਆਣਾ-141 074 ਫੋਨ : 0161-5021815
**Website : www.sikhmissionarycollege.org**
**E-mail : query@smcludhiana.com**

*ਸਬ-ਆਫਿਸ :*

C-135, ਮਾਨਸਰੋਵਰ ਗਾਰਡਨ, ਨਵੀਂ ਦਿੱਲੀ-110015 ਫੋਨ : 011-65330502

**ਅਤੇ ਸਿੱਖ ਮਿਸ਼ਨਰੀ ਕਾਲਜ ਦੇ ਸਭ ਸਰਕਲਾਂ ਪਾਸੋਂ**

# ਤਤਕਰਾ

# ਆਰੰਭਕ ਸ਼ਬਦ

ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ ਸਿੱਖ-ਸਾਹਿਤ ਰਾਹੀਂ ਸਿੱਖੀ ਪ੍ਰਚਾਰ ਵਿਚ ਸਮੇਂ-ਸਮੇਂ ਆਪਣਾ ਯੋਗਦਾਨ ਪਾਉਣ ਲਈ ਯਤਨਸ਼ੀਲ ਰਹਿੰਦਾ ਹੈ। ਕਾਲਜ ਵਲੋਂ ਪੰਜਾਬੀ, ਹਿੰਦੀ, ਅੰਗ੍ਰੇਜ਼ੀ ਵਿਚ ਲਗਭਗ 400 ਪੁਸਤਕਾਂ ਪ੍ਰਚਾਰ ਹਿਤ ਛਾਪੀਆਂ ਜਾ ਚੁੱਕੀਆਂ ਹਨ। ਇਸੇ ਕੜੀ ਨੂੰ ਅੱਗੇ ਤੋਰਦਿਆਂ 'ਉਠੋ ਸਿੰਘੋ ਪੰਥ ਜਗਾਓ' ਦੀ ਰਚੈਤਾ ਡਾ: ਕੁਲਦੀਪ ਕੌਰ (ਰਿਟਾਇਰਡ ਪ੍ਰੋਫੈਸਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ) ਦੀ ਨਵੀਨ ਕਾਵਿ-ਰਚਨਾ 'ਨੂਰੀ ਝਲਕਾਂ' ਆਪ ਜੀ ਦੇ ਹੱਥਾਂ ਵਿਚ ਹੈ। ਡਾ: ਕੁਲਦੀਪ ਕੌਰ ਜੀ ਨੂੰ ਸਿੱਖੀ ਦੀ ਦਾਤ ਵਿਰਸੇ ਵਿਚ ਪ੍ਰਾਪਤ ਹੋਈ। ਇਸ ਮਹਾਨ ਵਿਰਸੇ ਨੂੰ ਜਿਥੇ ਆਪ ਨੇ ਮਹਿਕ ਵਾਂਗ ਆਪਣੇ ਅੰਦਰ ਸਮੋਇਆ, ਉੱਥੇ ਨਾਲ-ਨਾਲ ਇਸ ਖੁਸ਼ਬੋ ਨਾਲ ਆਪਣੇ ਆਲੇ-ਦੁਆਲੇ ਨੂੰ ਵੀ ਸੁਗੰਧਿਤ ਕੀਤਾ ਹੈ। ਉਮਰ ਦੇ ਆਖਰੀ ਪੰਧ 'ਤੇ ਵਿਚਰਦਿਆਂ ਜਦੋਂ ਆਪ ਦੀ ਪਹੁੰਚ ਸੰਗਤ ਮਿਲਣੀ ਨੂੰ ਸਿੱਧੇ ਰੂਪ ਵਿਚ ਮੁਸ਼ਕਲ ਕਰਾਰਦੀ ਹੈ ਤਾਂ ਆਪ ਕਲਮ ਰਾਹੀਂ ਇਸ ਪਹੁੰਚ ਨੂੰ ਸੌਖਿਆਈ ਵਿਚ ਤਬਦੀਲ ਕਰ ਰਹੇ ਹਨ।

ਲੇਖਿਕਾ ਦੀ ਸ਼ਖ਼ਸੀਅਤ ਇਕ ਚੰਗੇ ਬੁਲਾਰੇ, ਯੋਗ ਅਧਿਆਪਕ ਅਤੇ ਅਨੁਭਵੀ ਲਿਖਾਰੀ ਦੇ ਗੁਣਾਂ ਨਾਲ ਭਰਪੂਰ ਹੈ। ਜਿੱਥੇ ਆਪ ਨੇ ਉੱਚ-ਪਾਇ ਦੀ ਵਾਰਤਕ ਰਚਨਾ ਕੀਤੀ ਹੈ, ਉੱਥੇ ਕਾਵਿ-ਰਚਨਾ ਨੂੰ ਵੀ ਇਕ ਸਾਧਨਾ ਵਾਂਗ ਅਪਨਾਇਆ ਹੈ। ਇਸੇ ਤਹਿਤ ਆਪ ਨੇ ਵਿਦੇਸ਼ੀ ਸਾਹਿਤ ਦੀਆਂ ਕੁਝ ਕਵਿਤਾਵਾਂ ਦਾ ਪੰਜਾਬੀ ਉਲਥਾ ਵੀ ਪੰਜਾਬੀ ਪਾਠਕਾਂ ਦੇ ਹੱਥਾਂ ਵਿਚ ਪਹੁੰਚਾਇਆ ਹੈ।

ਗੁਰਮਤਿ ਦੇ ਪ੍ਰਚਾਰ ਅਤੇ ਪਕੇਰੇਪਨ ਲਈ ਬਾਲਾਂ ਦੀ ਯੋਗ ਅਗਵਾਈ ਕਰਨਾ ਤੇ ਉਹਨਾਂ ਨੂੰ ਨਾਲ ਲੈ ਕੇ ਚਲਣਾ ਅਤਿ ਆਵੱਸ਼ਕ ਹੈ। ਇਸੇ ਮਨੋਰਥ ਦੀ ਪੂਰਤੀ ਲਈ ਡਾਕਟਰ ਸਾਹਿਬਾ ਨੇ ਬਾਲ-ਸਾਹਿਤ ਨੂੰ ਆਪਣਾ ਮਨ-ਭਾਉਂਦਾ ਖੇਤਰ ਬਣਾਇਆ। ਆਪ ਦਾ ਪਹਿਲਾ ਬਾਲ ਕਾਵਿ-ਸੰਗ੍ਰਹਿ 'ਜਗਤ ਗੁਰ ਬਾਬਾ' ਗੁਰੂ ਨਾਨਕ ਪਾਤਸ਼ਾਹ ਦੀ ਪੰਜਵੀਂ ਜਨਮ-ਸ਼ਤਾਬਦੀ ਮੌਕੇ ਸੰਗਤਾਂ ਦੇ ਹੱਥਾਂ ਵਿਚ ਪੁੱਜਾ। 'ਉੱਠੋ ਸਿੰਘੋ ਪੰਥ ਜਗਾਉ' ਪੁਸਤਕ ਵੀ ਬੱਚਿਆਂ ਦੀ ਮਾਨਸਿਕਤਾ ਨੂੰ ਸਿੱਖ ਸਿਧਾਂਤਾਂ ਨਾਲ ਜੋੜਨ ਦਾ ਉਪਰਾਲਾ ਹੈ। ਲੇਖਿਕਾ ਦੀਆਂ 'ਗੁਰਸਿੱਖ ਬੋਲੀਆਂ' ਅਤੇ 'ਗੁਰਸਿੱਖ ਲੋਰੀਆਂ' ਭਾਵੇਂ ਮਾਤਾਵਾਂ ਅਤੇ ਬੀਬੀਆਂ ਲਈ ਰਚੀਆਂ ਗਈਆਂ ਛੋਟੀਆਂ ਪੁਸਤਕਾਂ ਹਨ ਪਰ ਅਸਿੱਧੇ ਰੂਪ ਵਿਚ ਇਹ ਵੀ ਬੱਚਿਆਂ ਲਈ ਹੀ ਹਨ ਕਿਉਂਕਿ ਮਾਵਾਂ ਨੇ ਬੱਚਿਆਂ ਨੂੰ ਕਿਹੋ ਜਿਹੀਆਂ ਲੋਰੀਆਂ ਦੇਣੀਆਂ ਹਨ ਅਤੇ ਖੁਸ਼ੀ ਦੇ ਸਮਾਗਮਾਂ 'ਤੇ ਕਿਹੋ ਜਿਹੀਆਂ ਬੋਲੀਆਂ ਪਾ ਕੇ ਖੁਸ਼ੀ ਦਾ ਪ੍ਰਗਟਾਵਾ ਕਰਨਾ ਹੈ, ਦਾ ਪੂਰਨ ਪ੍ਰਗਟਾਅ ਇਹਨਾਂ ਕਿਤਾਬਚਿਆਂ ਵਿਚ ਕੀਤਾ ਗਿਆ ਹੈ। ਇਹ ਨਿੱਕ-ਆਕਾਰੀ ਪੁਸਤਕਾਂ ਜਿਥੇ ਬਾਲਾਂ ਦੀ ਅਗਵਾਈ ਕਰਦੀਆਂ ਹਨ ਉੱਥੇ ਮਾਵਾਂ ਨੂੰ ਵੀ ਗੁਰਮਤਿ ਮਾਰਗ ਦੀ ਸੇਧ ਪ੍ਰਦਾਨ ਕਰਦੀਆਂ ਹਨ।

ਹੱਥਲੀ ਪੁਸਤਕ 'ਨੂਰੀ ਝਲਕਾਂ' ਗੁਰ-ਇਤਿਹਾਸ ਅਤੇ ਸਿੱਖ-ਇਤਿਹਾਸ ਦੀਆਂ ਅਹਿਮ ਝਲਕੀਆਂ ਦੀ ਕਾਵਿ-ਪੇਸ਼ਕਾਰੀ ਹੈ। ਇਹ ਪੁਸਤਕ ਜਿਥੇ ਕਾਵਿ-ਫੁਲਵਾੜੀ ਦਾ ਕੰਮ ਕਰੇਗੀ, ਉੱਥੇ ਬਚਪਨ ਵਿਚ ਹੀ ਸਿੱਖ-ਇਤਿਹਾਸ ਨੂੰ ਜ਼ਬਾਨੀ ਯਾਦ ਕਰਨ ਵਿਚ ਵੀ ਸਹਾਈ ਹੋਵੇਗੀ। ਆਸ ਹੈ ਪਾਠਕ ਇਸ ਪੁਸਤਕ ਨੂੰ ਜੀ ਆਇਆਂ ਆਖਣਗੇ।

—ਸਰਬਜੋਤ ਕੌਰ (ਡਾ:)

ਮੁਖੀ ਪੰਜਾਬੀ ਵਿਭਾਗ, ਗੌਰਮਿੰਟ ਕਾਲਜ ਫਾਰ ਵਿਮੈਨ, ਲੁਧਿਆਣਾ।

# ਕਲਿ ਤਾਰਨ ਗੁਰੂ ਨਾਨਕ ਆਇਆ

ਗੌਰੀ ਅਤੇ ਗਜ਼ਨਵੀ ਜੇਹਿਆਂ
ਭਾਰਤ ਵਿਚ ਸੀ ਲੁੱਟ ਮਚਾਈ।
ਮੰਦਰ ਢਾਹੇ ਬੁੱਤ ਸਨ ਤੋੜੇ
ਰਤਨ ਜਵੇਹਰ ਨ ਰਹਿ ਗਿਆ ਕਾਈ।
ਸੋਨੇ ਦੇ ਦਰਵਾਜ਼ੇ ਪੁੱਟ ਲਏ
ਮੰਦਰਾਂ ਦੀ ਸੀ ਹੋਂਦ ਮਿਟਾਈ।
ਦੇਵੀ ਦੇਵ ਨ ਬਹੁੜੇ ਕੋਈ
ਪਤਿ ਵਿਣ ਹਿੰਦੀਆਂ ਪੂਜ ਕਰਾਈ।
ਗੁਰੂ ਨਾਨਕ ਨੇ ਆਸ ਬੰਨ੍ਹਾ ਕੇ
ਸੱਚ ਦਾ ਸੀ ਸੰਦੇਸ਼ ਸੁਣਾਇਆ।
ਤਾਹੀਓਂ ਅੱਜ ਪਏ ਸਾਰੇ ਗਾਵਣ
ਕਲਿ ਤਾਰਨ ਗੁਰੂ ਨਾਨਕ ਆਇਆ।

ਤਿੰਨ ਸਦੀਆਂ ਤੱਕ ਦਾਸ-ਪੁਣੇ ਵਿਚ
ਪਰਜਾ ਜੀਵਨ ਰਹੀ ਬਿਤਾਂਦੀ।
ਆਏ ਲੁਟੇਰੇ ਲੁੱਟ ਕੇ ਲੈ ਗਏ
ਧਨ ਦੌਲਤ ਜੋ ਇੱਥੇ ਅਮਾਂਦੀ।*
ਮਿੱਟੀ ਦੇ ਵਿੱਚ ਮਿੱਟੀ ਹੋ ਗਈ
ਸੋਨ ਚਿੜੀ ਜੋ ਸੀ ਅਖਵਾਂਦੀ।
ਪਰਜਾ ਹੋਈ ਗਿਆਨ ਵਿਹੂਣੀ
ਕੂੜ ਕੁਸੱਤ ਸੀ ਮੁੱਖੋਂ ਅਲਾਂਦੀ।
ਭੇਖਾਂ ਉੱਤੇ ਰੀਝਦਿਆਂ ਨੂੰ
ਗੁਰੂ ਨਾਨਕ ਸੱਚ ਰੂਪ ਵਿਖਾਇਆ।
ਤਾਹੀਓਂ ਅੱਜ ਪਏ ਸਾਰੇ ਗਾਵਣ
ਕਲਿ ਤਾਰਨ ਗੁਰੂ ਨਾਨਕ ਆਇਆ।

---

*ਬੇਅੰਤ

ਝੂਠ ਦੀ ਮੱਸਿਆ ਛਾਈ ਸੀ ਜਗ ਵਿਚ
ਸੱਚ ਦਾ ਚੰਨ ਕਿਤੇ ਨਜ਼ਰ ਨ ਆਇਆ।
ਬਣੇ ਬਦੇਸ਼ੀ ਰਾਜੇ ਹਿੰਦ ਦੇ
ਦਇਆ ਧਰਮ ਨ ਰਿਦੇ ਵਸਾਇਆ।
ਭੁੱਲਿਆ ਧਰਮ ਦੇ ਠੇਕੇਦਾਰਾਂ
ਧਰਮ ਕਰਮ ਦਾ ਨੇਮ ਸਬਾਇਆ।
ਲੋਕਾਂ ਤਾਈਂ ਕੁਰਾਹੇ ਪਾਉਂਦੇ
ਸੱਚ ਦਾ ਰਾਹ ਨ ਕਿਸੇ ਵਿਖਾਇਆ।
ਰਾਜ ਤੇ ਧਰਮ ਦੇ ਆਗੂਆਂ ਨੂੰ ਸੀ
ਗੁਰੂ ਨਾਨਕ ਨੇ ਗਿਆਨ ਸੁਣਾਇਆ।
ਤਾਹੀਓਂ ਅੱਜ ਪਏ ਸਾਰੇ ਗਾਵਣ
ਕਲਿ ਤਾਰਨ ਗੁਰੂ ਨਾਨਕ ਆਇਆ।

ਸਦੀ ਪੰਦਰ੍ਹਵੀਂ ਭਾਰਤ ਅੰਦਰ
ਜ਼ੁਲਮਾਂ ਦਾ ਸੀ ਹੜ੍ਹ ਇਕ ਆਇਆ।
ਭਾਰਤ ਭੂਮੀ ਰਿਸ਼ੀਆਂ ਦੀ ਜੋ
ਰਾਕਸ਼ਾਂ ਉਸਨੂੰ ਨਰਕ ਬਣਾਇਆ।
ਕਲਿ-ਕਾਤੀ ਲੈ ਹੱਥ ਕਸਾਈਆਂ
ਰਾਜ ਕਾਜ ਦਾ ਕੰਮ ਚਲਾਇਆ।
ਭੋਲੀ ਭਾਲੀ ਜਨਤਾ ਨੂੰ ਸੀ
ਜ਼ੁਲਮ ਦੀ ਚੱਕੀ ਵਿਚ ਪਿਸਾਇਆ।
ਕਲਾ ਧਾਰ ਕੇ ਆਪ ਨਾਰਾਇਣ
ਨਾਨਕ ਬਣ ਸੀ ਜੱਗ ਵਿਚ ਆਇਆ।
ਤਾਹੀਓਂ ਅੱਜ ਪਏ ਸਾਰੇ ਗਾਵਣ
ਕਲਿ ਤਾਰਨ ਗੁਰੂ ਨਾਨਕ ਆਇਆ।

ਰਾਜੇ ਸ਼ੀਹ ਬਣੇ ਸੀ ਦਿਸਦੇ
ਬਣ ਗਏ ਸਭ ਮੁਕੱਦਮ ਕੁੱਤੇ।

ਕਾਜ਼ੀ ਮੁੱਲਾਂ ਕਹਿਰ ਕਮਾਵਣ
ਪਤਝੜ ਛਾਈ ਬਹਾਰ ਦੀ ਰੁੱਤੇ।
ਪਾਪ ਦੀ ਜੰਞ ਲੈ ਬਾਬਰ ਆਇਆ
ਹਿੰਦੂ ਮੁਸਲਿਮ ਰਹੇ ਸਭ ਸੁੱਤੇ।
ਜ਼ੋਰੀਂ ਮੰਗਿਆ ਦਾਨ ਸੀ ਲੈਂਦਾ
ਬਹੂ ਬੇਟੀਆਂ ਦੇ ਸਤ ਲੁੱਟੇ।
ਸੱਚ ਸੁਣਾ ਕੇ ਸੱਚ ਕੀ ਬੇਲਾ
ਬਾਬੇ ਸਭ ਨੂੰ ਝੂਣ ਜਗਾਇਆ।
ਤਾਹੀਓਂ ਅੱਜ ਪਏ ਸਾਰੇ ਗਾਵਣ
ਕਲਿ ਤਾਰਨ ਗੁਰੂ ਨਾਨਕ ਆਇਆ।

ਧਨ ਦੌਲਤ ਦੇ ਨਾਲ ਲੁਟੇਰੇ
ਜਤ ਸਤ ਲੁਟਦੇ ਰਹੇ ਹਮੇਸ਼।
ਮਾਸੂਮ ਗੁਟਾਰਾਂ ਚਿੜੀਆਂ ਨੂੰ ਉਹ
ਬੰਨ੍ਹ ਕੇ ਲੈ ਗਏ ਅਪਨੇ ਦੇਸ਼।
ਟਕਾ ਟਕਾ ਉਹਨਾਂ ਮੁੱਲ ਪਾਇਆ
ਨਾ ਉਨ ਰੂਪ ਰਿਹਾ ਨਾ ਵੇਸ਼।
ਪੂਜਾ ਕਰਦੇ ਰਹੇ ਪੁਜਾਰੀ
ਬੈਠੇ ਰਹਿ ਗਏ ਚੁੱਪ ਦਰਵੇਸ਼।
ਜ਼ਾਲਮ ਨਾਲ ਲੈਣ ਲਈ ਲੋਹਾ
ਸੁੱਤੀ ਅਣਖ ਦੇ ਤਾਈਂ ਜਗਾਇਆ।
ਤਾਹੀਓਂ ਅੱਜ ਪਏ ਸਾਰੇ ਗਾਵਣ
ਕਲਿ ਤਾਰਨ ਗੁਰੂ ਨਾਨਕ ਆਇਆ।

ਉਡਿਆ ਧਰਮ ਸੀ ਖੰਭ ਲਗਾ ਕੇ
ਧਰਮ ਦਾ ਆਗੂ ਰਿਹਾ ਨਾ ਕੋਈ।
ਬ੍ਰਾਹਮਣ ਬ੍ਰਹਮ ਭੁਲਾ ਬੈਠੇ ਸਨ
ਮੂੰਹ ਤੋਂ ਪੰਡਤਾਂ ਲਾਹੀ ਸੀ ਲੋਈ।

ਟਿੱਕੇ ਲਾਉਂਦੇ ਛੁਰੀ ਚਲਾਉਂਦੇ
ਜੋ ਚਾਹੁੰਦੇ ਸਨ ਕਰਦੇ ਸੋਈ।
ਨਾਥ ਜੋਗੀਆਂ ਗ੍ਰਿਹਸਥ ਤਜਾਏ
ਕਿਰਤ ਤਿਆਗ ਸਨ ਵਿਹਲੜ ਹੋਈ।
ਧਰਮ ਦੀ ਜੋਤ ਜਗਾਵਣ ਦੇ ਲਈ
ਅਰਸ਼ੀ ਚੰਨ ਇਕ ਫਰਸ਼ 'ਤੇ ਆਇਆ।
ਤਾਹੀਓਂ ਅੱਜ ਪਏ ਸਾਰੇ ਗਾਵਣ
ਕਲਿ ਤਾਰਨ ਗੁਰੂ ਨਾਨਕ ਆਇਆ।

ਲੁੱਕ ਬੈਠੇ ਸਨ ਸਿੱਧ ਪਹਾੜੀਂ
ਜੋਗੀਆਂ ਭੇਖ ਨੂੰ ਸੀ ਵਡਿਆਇਆ।
ਕੁਆਰੀ ਕਾਇਆ ਜੁਗਤਿ ਬਣਾ ਕੇ
ਕਿਸੇ ਨਾ ਮਨ ਨੂੰ ਜਿੱਤ ਵਿਖਾਇਆ।
ਰਿੱਧੀਆਂ ਸਿੱਧੀਆਂ ਦੇ ਵਿਚ ਫਸ ਕੇ
ਸਭ ਨੇ ਸੱਚ ਦਾ ਰਾਹ ਭੁਲਾਇਆ।
ਬਾਬੇ ਪਹੁੰਚ ਸੁਮੇਰ ਦੇ ਉੱਤੇ
ਸਿੱਧਾਂ ਤਾਈਂ ਹਲੂਣ ਜਗਾਇਆ।
ਸੰਤੋਖ ਸਰਮ ਪਤਿ ਧਿਆਨ ਬਿਭੂਤੀ
ਖਿੰਥਾ ਕਾਲ ਕੁਆਰੀ ਕਾਇਆ।
ਤਾਹੀਓਂ ਅੱਜ ਪਏ ਸਾਰੇ ਗਾਵਣ
ਕਲਿ ਤਾਰਨ ਗੁਰੂ ਨਾਨਕ ਆਇਆ।

ਦੇਖ ਕੇ ਦੇਸ਼ ਦੀ ਨਿੱਘਰੀ ਹਾਲਤ
ਬਾਹਰੋਂ ਸੀ ਇਕ ਵੈਰੀ ਆਇਆ।
ਹਿੰਦੂ ਮੁਸਲਿਮ ਜੋ ਵੀ ਦਿੱਸਿਆ
ਉਸਨੇ ਤੇਗ ਦੀ ਭੇਟ ਚੜ੍ਹਾਇਆ।
ਸਤੀਆਂ ਦਾ ਸਤ ਲੁੱਟਿਆ ਉਸਨੇ
ਮੁਛਿ ਮੁਛਿ ਕੇ ਸੀ ਕੁਇਰ ਰੁਲਾਇਆ।

ਬਾਬੇ ਕੋਲੋਂ ਗਿਆ ਨ ਜਰਿਆ
ਰੱਬ ਨੂੰ ਉਸਨੇ ਕੂਕ ਸੁਣਾਇਆ।
'ਏਤੀ ਮਾਰ ਪਈ ਕਰਲਾਣੇ'
ਅਜੇ ਵੀ ਤੈਨੂੰ ਦਰਦ ਨ ਆਇਆ?
ਤਾਹੀਓਂ ਅੱਜ ਪਏ ਸਾਰੇ ਗਾਵਣ
ਕਲਿ ਤਾਰਨ ਗੁਰੂ ਨਾਨਕ ਆਇਆ।

ਸੁਲਤਾਨਪੁਰੇ ਵਿਚ ਮੋਦੀ ਬਣ ਕੇ
ਕਾਲੂ ਦਾ ਪੁਤ ਨਾਨਕ ਆਇਆ।
ਕਿਰਤ ਕਰਨ ਤੇ ਵੰਡ ਛਕਣ ਦਾ
ਉਸ ਨੇ ਸਭ ਨੂੰ ਪਾਠ ਪੜ੍ਹਾਇਆ।
ਵੇਈਂ ਨਦੀ 'ਚ ਚੁੱਭੀ ਲਾ ਕੇ
ਤੀਜੇ ਦਿਨ ਜਦ ਬਾਹਰ ਸੀ ਆਇਆ।
ਹਿੰਦੂ ਮੁਸਲਿਮ ਇਕ ਦਰਸਾ ਕੇ
ਸ਼ੁੱਭ ਕਰਮਾਂ ਦਾ ਪਾਠ ਪੜ੍ਹਾਇਆ।
ਤਾਹੀਓਂ ਅੱਜ ਪਏ ਸਾਰੇ ਗਾਵਣ
ਕਲਿ ਤਾਰਨ ਗੁਰੂ ਨਾਨਕ ਆਇਆ।

ਦਰਦ ਭਰੀ ਸੁਣ ਵਿਥਿਆ ਜੱਗ ਦੀ
ਚੜ੍ਹਿਆ ਸੋਧਣ ਧਰਤ ਲੁਕਾਈ।
ਦੌਲਤ ਖਾਂ ਦੀ ਛੱਡ ਚਾਕਰੀ
ਮਰਦਾਨਾ ਲਿਆ ਸੰਗ ਰਲਾਈ।
ਚਹੁੰ ਕੂਟਾਂ ਵਿਚ ਪਹੁੰਚ ਕੇ ਬਾਬੇ
ਸਭ ਨੂੰ ਸੱਚ ਦੀ ਸੂਝ ਕਰਾਈ।
ਨਿਰਭਉ ਹੋ ਕੇ ਨਾਮ ਜਪਣ ਦੀ,
ਉੱਤਮ ਜੀਵਨ-ਜਾ[illegible] ਸਿਖਾਈ।

ਸੱਚ ਦੇ ਸਾਹਵੇਂ ਕੂੜ ਨ ਟਿਕਿਆ
ਜ਼ਾਲਮ ਰਾਜ ਦਾ ਥੰਮ੍ਹ ਹਿਲਾਇਆ।
ਤਾਹੀਓਂ ਅੱਜ ਪਏ ਸਾਰੇ ਗਾਵਣ
ਕਲਿ ਤਾਰਨ ਗੁਰੂ ਨਾਨਕ ਆਇਆ।

ਸੱਜਣ ਠੱਗ ਨੇ ਸੱਜਣ ਬਣ ਕੇ
ਲੁੱਟ ਦਾ ਡਾਢਾ ਜਾਲ ਵਿਛਾਇਆ।
ਕੌਡਾ ਭੀਲ ਅਤਿ ਤੜਫਾਵੇ
ਜੋ ਕੋਈ ਉਸਦੀ ਹੱਥੀਂ ਆਇਆ।
ਵੱਢੀਆਂ ਲੈ ਕੇ ਹੱਕ ਗਵਾਂਦੇ
ਕਾਜ਼ੀਆਂ ਸ਼ਰ੍ਹਾ ਦਾ ਸਬਕ ਭੁਲਾਇਆ।
ਮਲਕ ਭਾਗੋ ਜਿਹੇ ਬਣੇ ਲੁਟੇਰੇ
ਰੱਤ ਚੂਸ ਕੇ ਯੱਗ ਕਰਾਇਆ।
ਲਾਲੋ ਨੂੰ ਗਲ ਲਾ ਕੇ ਬਾਬੇ
ਸੁੱਚੀ ਕਿਰਤ ਦਾ ਮਾਣ ਵਧਾਇਆ।
ਤਾਹੀਓਂ ਅੱਜ ਪਏ ਸਾਰੇ ਗਾਵਣ
ਕਲਿ ਤਾਰਨ ਗੁਰੂ ਨਾਨਕ ਆਇਆ।

ਉਲਟੀ ਵਾੜ ਖੇਤ ਨੂੰ ਖਾ ਰਹੀ
ਰਾਜਿਆਂ ਅਤਿ ਦਾ ਜ਼ੁਲਮ ਕਮਾਇਆ।
ਏਸ ਜ਼ੁਲਮ ਨਾਲ ਲੜਨ ਦੀ ਖਾਤਰ
ਗੁਰੂ ਨਾਨਕ ਨੇ ਨਾਅਰਾ ਲਾਇਆ।
ਉੱਠੋ ਸੀਸ ਤਲੀ ਧਰ ਆਓ
ਪ੍ਰੇਮ ਗਲੀ ਵਿਚ ਪੈਰ ਜੇ ਪਾਇਆ।
ਪ੍ਰੇਮ ਪੰਧ ਦੇ ਪਾਂਧੀ ਬਣ ਕੇ
ਸਿਰ ਦੇਣੋਂ ਕਦੇ ਕਾਣ ਨਾ ਖਾਇਆ।
ਅਗਿਆਨ ਅੰਧੇਰ ਮਿਟਾਵਣ ਦੇ ਲਈ
ਪਰਜਾ ਤਾਈਂ ਸੀ ਝੂਣ ਜਗਾਇਆ।

ਤਾਹੀਓਂ ਅੱਜ ਪਏ ਸਾਰੇ ਗਾਵਣ
ਕਲਿ ਤਾਰਨ ਗੁਰੂ ਨਾਨਕ ਆਇਆ।

ਜ਼ਾਹਰੀ ਕਲਾ ਦਿਖਾ ਕੇ ਬਾਬੇ
ਖ਼ੁਦਾ ਨੂੰ ਚਾਰੋਂ ਤਰਫ਼ ਦਿਖਾਇਆ।
ਪੀਰ ਦਾ ਭਰਮ ਮਿਟਾਵਣ ਦੇ ਲਈ
ਲਖ ਪਾਤਾਲ ਆਕਾਸ਼ ਦਿਖਾਇਆ।
ਦੱਸੇ ਤੱਤ ਇਸਲਾਮ ਦੇ ਸਾਰੇ
ਸੱਚ ਨਮਾਜ਼ ਦਾ ਵੱਲ ਸਿਖਾਇਆ।
ਪਹਿਲਾ ਸੱਚ, ਹਲਾਲ ਹੈ ਦੂਜਾ
ਤੀਜਾ ਖ਼ੈਰ ਖ਼ੁਦਾਇ ਸੁਣਾਇਆ।
ਮਨ ਦੀ ਨੀਯਤ ਰਾਸ ਕਰਾ ਕੇ
ਸਿਫਤਿ ਸਨਾਇ ਦਾ ਪਾਠ ਪੜ੍ਹਾਇਆ।
ਤਾਹੀਓਂ ਅੱਜ ਪਏ ਸਾਰੇ ਗਾਵਣ
ਕਲਿ ਤਾਰਨ ਗੁਰੂ ਨਾਨਕ ਆਇਆ।

ਧਰਤ ਲੁਕਾਈ ਸੋਧ ਕੇ ਸਤਿਗੁਰ
ਕਰਤਾਰਪੁਰ ਇਕ ਨਗਰ ਵਸਾਇਆ।
ਬਾਣਾ ਤਿਆਗ ਉਦਾਸੀ ਵਾਲਾ
ਗ੍ਰਿਹਸਥੀ ਬਣ ਸਭ ਕਰਮ ਕਮਾਇਆ।
ਉਪਦੇਸ਼ ਸੁਣਾਉਂਦੇ, ਕਿਰਤ ਕਮਾਉਂਦੇ
ਸਭ ਨੂੰ ਅਮਲੀ ਸਬਕ ਸਿਖਾਇਆ।
ਦੇਵੀ ਦਰਸ਼ਨ ਜਾਂਦਾ ਲਹਿਣਾ
ਸੇਵਕ ਬਣ ਗੁਰ ਦਰ 'ਤੇ ਆਇਆ।
ਗੁਰੂ ਨਾਨਕ ਦੀ ਸਿੱਖਿਆ ਨੂੰ ਸੀ
ਉਸ ਨੇ ਹਿਰਦੇ ਵਿਚ ਵਸਾਇਆ।
ਤਾਹੀਓਂ ਅੱਜ ਪਏ ਸਾਰੇ ਗਾਵਣ
ਕਲਿ ਤਾਰਨ ਗੁਰੂ ਨਾਨਕ ਆਇਆ।

ਪਰਖ ਕੀਤੀ ਗੁਰਦੇਵ ਸੁਆਮੀ

ਸੱਚ-ਖੰਡੋਂ ਜਦ ਸੱਦਾ ਆਇਆ।

ਅੰਗਦ ਬਣਿਆ ਲਹਿਣਿਓਂ

ਹਰ ਪਰਖ ਜਦ ਪੂਰਾ ਪਾਇਆ।

ਗੁਰੂ ਨਾਨਕ ਜੋਤ ਆਪਣੀ ਦਾ

ਲਹਿਣੇ ਵਿਚ ਪ੍ਰਵੇਸ਼ ਕਰਾਇਆ।

ਸ਼ਬਦ ਦੀ ਦੇ ਕੇ ਥਾਪਨਾ

ਪੰਥ ਕਰਨ ਉਪਦੇਸ਼ ਸੁਣਾਇਆ।

ਅਜ਼ਮਤ ਆਪਣੀ ਬਖਸ਼ ਕੇ ਉਸਨੂੰ
ਸਤਿਗੁਰ ਜੋਤੀ ਜੋਤ ਸਮਾਇਆ।
ਤਾਹੀਓਂ ਅੱਜ ਪਏ ਸਾਰੇ ਗਾਵਣ
ਕਲਿ ਤਾਰਨ ਗੁਰੂ ਨਾਨਕ ਆਇਆ।



## ਜਗਤ ਤਾਰਕ ਬਾਬਾ

ਸੂਰਜ ਲੁੱਕਿਆ ਬੱਦਲਾਂ ਓਹਲੇ
ਕਾਲੀ ਘਟਾ ਆਕਾਸ਼ ਤੇ ਛਾਈ।
ਪਾਪ ਦੀ ਜੰਞ ਇਕ ਪੱਛਮ ਵਲੋਂ
ਗੱਜ ਵਜਾ ਕੇ ਹਿੰਦ ਵਿਚ ਆਈ।
ਮਾਸੂਮ ਲੁਕਾਈ
ਜ਼ਾਲਮ ਪੈਰਾਂ ਹੇਠ ਦਬਾਈ।
ਕਿਸੇ ਨਾ ਸੁੱਤੀ ਅਣਖ ਜਗਾਈ।
ਮਾਸੂਮ ਗੁਟਾਰਾਂ
ਭੋਲੀਆਂ ਚਿੜੀਆਂ
ਅਮਨ ਦੀਆਂ ਘੁੱਗੀਆਂ ਦੀ
ਅਸਮਤ ਗਈ ਲੁੱਟੀ
ਪਤ ਗਈ ਲਾਹੀ।
ਸ਼ਰਮ ਹਯਾ ਨਾ ਰਹਿ ਗਈ ਕਾਈ।
ਰੂਪੋਂ ਕਰੂਪ ਸਭ ਸੁਹਜ ਸੀ ਹੋਇਆ
ਇਕ ਪਾਸੇ ਅੱਗ ਤ੍ਰਿਸ਼ਨਾ ਭੜਕੀ
ਮਜ਼ਲੂਮਾਂ ਦੀਆਂ ਆਹਾਂ ਦੇ
ਭਾਂਬੜ ਬਲ ਉੱਠੇ
ਹਉਕਿਆਂ ਦੇ ਸੇਕ ਨੇ
ਸਾੜ ਸੀ ਸੁੱਟਿਆ।
ਰੰਗਲੇ ਚੂੜਿਆਂ ਦੇ
ਹੋ ਗਏ ਟੁਕੜੇ।
ਵਿੱਚ ਮਹੱਲਾਂ ਵੱਸਣ ਵਾਲੇ
ਮਿੱਟੀ ਘੱਟੇ ਰੁਲ ਗਏ ਸਾਰੇ।
ਨੀਹਾਂ ਹਿੱਲੀਆਂ
ਕੰਧਾਂ ਤਿੜਕਣ।
ਧਰਤ ਸੀ ਕੰਬੀ

ਚਾਨਣ ਤ੍ਰਭਕੇ।
ਜ਼ੁਲਮ ਵੇਖ ਪਾਪ ਕੰਬ ਉਠਿਆ।
ਸ਼ਾਂਤੀ ਨੂੰ ਵੀ ਖੰਭ ਸਨ ਲੱਗੇ,
ਸੁੱਖ ਚੈਨ ਸਭ ਉੱਡ ਗਿਆ ਸੀ।
ਜੋ ਬਣਦੇ ਸੀ ਧਰਮੀ ਜੀਉੜੇ
ਤਿਲਕ ਲਗਾਂਦੇ
ਜਨੇਊ ਪੁਆਂਦੇ
ਜਜਮਾਨਾਂ ਦੇ ਪਿੱਤਰਾਂ ਨੂੰ ਜੋ
ਵੰਨ ਸੁਵੰਨੇ
ਰਸ ਰਸੀਲੇ
ਭੋਜਨ ਸਨ ਪੁਚਾਂਦੇ।
ਪਤਾ ਨਹੀਂ ਕਿੱਥੇ
ਲੁਕ ਗਏ ਸਾਰੇ।
ਰੋਂਦਿਆਂ ਤੇ ਕੁਰਲਾਂਦਿਆਂ ਤਾਈਂ
ਕਿਸੇ ਨਾ ਦਿੱਤੇ ਕੋਈ ਸਹਾਰੇ।
ਦੇਵਾਂ ਦੀ ਸੱਤਾ ਵੀ ਸਾਰੀ
ਸੌਂ ਗਈ ਕਿਧਰੇ
ਹੋ ਦੁਖਿਆਰੀ।
ਨਾ ਜਵਾਲਾ ਮੁਖੀ ਦੀ
ਜਵਾਲਾ ਭੜਕੀ।
ਨਾ ਨੈਣਾਂ ਵਾਲੀ ਦੇ
ਨੈਣ ਸੀ ਖੁਲ੍ਹੇ।
ਮਾਤਾ ਕੋਈ ਕਾਲੀ
ਡੁੱਲ੍ਹੀ ਹੋਈ ਰੱਤ ਨੂੰ
ਨਾ ਆ ਕੇ ਚੱਟੇ।
ਮਹਿਖਾਸੁਰ ਜਿਹਾ ਦੈਂਤ ਵੀ
ਕੋਈ ਨਾ ਉੱਠਿਆ।
ਰਕਤ ਬੀਜ ਵੀ ਕੋਈ ਨਾ ਉੱਗਿਆ।

ਨਾ ਸ਼ੇਰ ਦੀ ਸਵਾਰੀ,
ਨਾ ਗਰੁੜ ਦੀ ਉਡਾਰੀ,
ਦੁਰਗਾ ਦੀਆਂ ਬਾਹਾਂ
ਕੋਈ ਜ਼ੋਰ ਨਾ ਵਿਖਾਇਆ।
ਜ਼ਾਲਮ ਦੇ ਹੱਥੋਂ
ਨਾ ਹਿੰਦ ਨੂੰ ਬਚਾਇਆ।
ਜੋਗੀ ਮੰਗਣ ਵਾਲੇ ਦੀ ਝੋਲੀ
ਮੰਗਿਆ ਦਾਨ ਸੀ
ਚੁੱਪ ਚਾਪ ਪਾਇਆ।
ਨਾ ਰਿਦਾ ਸੀ ਡੁਲਾਇਆ।
ਕਹਿ ਰੱਬ ਜੀ ਦਾ ਭਾਣਾ
ਸਿਰ ਸਭਨਾਂ ਝੁਕਾਇਆ।
ਭਾਰਤ ਦੀ ਬੇੜੀ
ਤੂਫ਼ਾਨਾਂ ਵਿਚ ਘੇਰੀ
ਡੱਕੇ ਡੋਲੇ ਖਾਵੇ
ਕੋਈ ਪਾਰ ਨਾ ਲੰਘਾਵੇ।
ਧਰਤੀ ਦੇ ਦੁੱਖੜੇ
ਨਾ ਕੋਈ ਮਿਟਾਵੇ।

ਧਰਤੀ ਪੁਕਾਰੇ :
ਸੁਣ ਸਿਰਜਣ ਹਾਰੇ।
ਜ਼ੁਲਮਾਂ ਦਾ ਭਾਰ
ਮੈਥੋਂ ਚੁੱਕਿਆ ਨਾ ਜਾਵੇ।
ਥੱਕ ਗਈ ਹਾਂ
ਹੰਭ ਗਈ ਹਾਂ,
ਭੇਜ ਕੋਈ ਸੱਤਾ
ਜੋ ਦੇਵੇ ਸਹਾਰੇ।
ਦੁਖੀਆ ਲੁਕਾਈ ਦੇ ਜੋ

ਦੁੱਖੜੇ ਮਿਟਾਵੇ।
ਜ਼ਾਲਮ ਦੇ ਪੰਜੇ 'ਚੋਂ
ਉਹਨੂੰ ਛੁਡਾਵੇ।
ਭਵਜਲ ਵਿਚ ਡੁਬਦਿਆਂ ਨੂੰ
ਆ ਕੇ ਤਰਾਵੇ।
ਬਾਂਹ ਫੜੇ ਦੁਖੀਆਂ ਦੀ
ਦੁੱਖ ਦੂਰ ਚਾ ਕਰਾਵੇ।
ਦੁਨੀਆਂ ਤੋਂ ਵੱਖਰੇ
ਚੋਜ ਅਪਨੇ ਦਿਖਾਵੇ।

ਪਰਮੇਸ਼ਰ ਨੇ ਸੁਣ ਕੇ
ਪੁਕਾਰ ਦਰਦ ਵਾਲੀ,
ਨਾਮ ਅੰਮ੍ਰਿਤ ਦਾ ਭਰ ਕੇ
ਪਿਆਲਾ ਸੁਹਾਣਾ
ਦੈਵੀ ਰੂਹ ਨਾਨਕ ਦੇ
ਹੱਥ ਵਿਚ ਫੜਾਇਆ।
ਪਾਰਬ੍ਰਹਮ ਪਰਮੇਸ਼ਰ ਨੇ
ਗੁਰ ਪਰਮੇਸ਼ਰ ਦੀ
ਪਦਵੀ ਦੇ ਉਸਨੂੰ
ਜਗ ਵਿਚ ਪਠਾਇਆ।
ਸਭ ਨੇ ਫਿਰ ਡਿੱਠਾ
ਕਲਿ ਤਾਰਨ ਲਈ ਜਗ ਵਿਚ
ਗੁਰ ਨਾਨਕ ਸੀ ਆਇਆ।
ਜਲ ਰਹੀ ਪ੍ਰਿਥਮੀ
ਜਦ ਉਹਨੂੰ ਨਜ਼ਰੀਂ ਆਈ
ਚੜ੍ਹਿਆ ਫਿਰ ਸੋਧਣ
ਉਹ ਦੁਖੀ ਲੁਕਾਈ।
ਨੌਂ ਖੰਡ ਪ੍ਰਿਥਮੀ ਨੂੰ

ਉਸ ਸੋਧ ਕੇ ਵਿਖਾਇਆ।
ਕੂੜ ਦੇ ਸ਼ਿਕੰਜੇ 'ਚੋਂ
ਸਭ ਨੂੰ ਬਚਾਇਆ।
ਦੁੱਖਾਂ ਦਾ ਭਾਰ ਉਸ
ਧਰਤ ਉੱਤੋਂ ਲਾਹਿਆ।
ਸੁਖ ਦਾ ਸਾਹ ਫਿਰ
ਧਰਤ ਨੂੰ ਸੀ ਆਇਆ।
ਡੁਬਦੇ ਹੋਏ ਕਲਿ ਨੂੰ ਸੀ
ਭਵਜਲ 'ਚੋਂ ਤਾਰਨ ਲਈ
ਇਸ ਜਗ ਦੇ ਵਿਚ
ਗੁਰ ਨਾਨਕ ਸੀ ਆਇਆ।



# ਪੁੰਨਿਆਂ ਦਾ ਚੰਨ

ਲੋਕ ਸੇਵਾ ਨੂੰ ਪਹਿਲ ਜੋ ਦੇਵੇ
ਸਤਿਗੁਰ ਪਿਆਰ ਦੇਂਦੇ ਉਸ ਭਾਰੀ।
ਸਤਿਗੁਰ ਦੇ ਉਪਦੇਸ਼ ਨੇ ਸਭ ਲਈ
ਸਭ ਲਈ ਸਾਂਝੀ ਗਿਆਨ ਪਟਾਰੀ।
ਸਤਿਗੁਰ ਜੀ ਦੇ ਬਚਨ ਅਮੋਲਕ
ਅਗਿਆਨ ਅੰਧੇਰ ਮਿਟਾਵਣ ਹਾਰੀ।
ਮਾਨ ਅਭਿਮਾਨ ਦੇ ਨਿਕਟ ਨਾ ਜਾਵਣ
ਨਾ ਹਨ ਸ਼ਕਤਿ ਦਿਖਾਵਣ ਹਾਰੀ।

ਗੁਰੂ ਨਾਨਕ ਵਰਗਾ ਏਸ ਜਗਤ ਵਿਚ
ਕਿਸੇ ਨਾ ਡਿੱਠਾ ਸਤਿਗੁਰ ਪੂਰਾ।
ਭੁੱਲੇ ਭਟਕੇ ਲੋਕਾਂ ਤਾਈਂ
ਰਾਹ ਦਿਖਾਵਣਹਾਰਾ ਸੂਰਾ।

ਗੁਰ ਨਾਨਕ ਕੀਤਾ ਕਦੇ ਨਾ ਦਾਵਾ
ਅਪਨੀ ਕਿਸੇ ਕਮਾਈ ਦਾ।
ਸਿਮਰਨ ਵਿਚ ਸਦ ਲੀਨ ਸੀ ਰਹਿੰਦੇ
ਚਿਤ ਪ੍ਰਭੂ ਸੰਗ ਲਾਈਦਾ।
ਗੁਰੂ ਨਾਨਕ ਸਾਨੂੰ ਇਹ ਸਮਝਾਇਆ
ਸਦ ਨਿਮ੍ਰਤ ਨੂੰ ਅਪਨਾਈਦਾ।
ਭਗਤੀ ਭਾਵ ਨਿਪੁੰਨ ਹੋਇਕੈ
ਹੰਕਾਰ ਨੂੰ ਮਨੋਂ ਗਵਾਈਦਾ।

ਪ੍ਰਭ ਸੱਚੇ ਦੇ ਸੱਚ ਨਾਮ ਤੋਂ
ਗੁਰੂ ਨਾਨਕ ਜਾਵਣ ਸਦ ਬਲਿਹਾਰ।
ਵਾਰਨੇ ਜਾਵਣ ਉਸ ਗੁਰਸਿੱਖ ਤੋਂ
ਜਿਸ ਪ੍ਰਭ ਸੰਗ ਲਾਇਆ ਸੱਚਾ ਪਿਆਰ।

ਗੁਰੂ ਨਾਨਕ ਜਦ ਪ੍ਰਕਾਸ਼ ਸੀ ਪਾਇਆ
ਭਾਰਤ ਵਰਸ਼ ਸੀ ਅਤਿ ਦੁਖਾਲਾ।
ਛਲ ਫਰੇਬ ਤੇ ਠੱਗੀ ਦਾ ਸੀ
ਸਭ ਥਾਂ ਹਿੰਦ ਵਿਚ ਬੋਲ ਤੇ ਬਾਲਾ।
ਰਾਜੇ ਬਣ ਗਏ ਸਨ ਕਸਾਈ
ਨਿਤ ਜ਼ੁਲਮ ਕਮਾਉਣਾ ਉਨ੍ਹਾਂ ਦਾ ਚਾਲਾ।
ਧਰਮ ਉਡਿਆ ਸੀ ਪੰਖ ਲਗਾ ਕੇ
ਸੀ ਰਾਤ ਕਾਲੀ, ਨਾ ਹੋਏ ਉਜਾਲਾ।
ਦੇਸ਼ ਦੇ ਰਾਖੇ ਬਣੇ ਸ਼ਿਕਾਰੀ
ਲਹੂ ਲੁਕਾਈ ਦਾ ਨਿਤ ਪੀਵਣ।
ਮੁਛਿ ਮੁਛਿ ਕੁਇਰ ਰੁਲਾਏ ਸੀ ਜਾਂਦੇ
ਦਇਆਵਾਨ ਨਾ ਕੋਈ ਦਿਸੀਵਣ।

ਰਿਸ਼ਵਤਖੋਰੀ ਜ਼ੋਰਾਂ 'ਤੇ ਸੀ
ਵੱਢੀ ਬਿਨ ਕੋਈ ਕਾਜ ਨਾ ਹੋਈ।
ਐਸ਼ਪ੍ਰਸਤੀ ਵਿਚ ਰਾਜੇ ਪੈ ਗਏ
ਪਰਜਾ ਦੀ ਲਵੇ ਸਾਰ ਨਾ ਕੋਈ।
ਜੰਤਰਾਂ ਮੰਤਰਾਂ ਦੇ ਵਿਚ ਫਸ ਕੇ
ਤਨ ਸੱਤਾ ਹਿੰਦੂਆਂ ਸਭ ਖੋਈ।
ਮੂਲੋਂ ਅਣਖ ਗੁਆਈ ਉਨ੍ਹਾਂ ਨੇ
ਸ਼ਰਮ ਹਯਾ ਨਾ ਰਹਿ ਗਈ ਕੋਈ।
ਕਾਜ਼ੀ ਬ੍ਰਾਹਮਣ ਜੋਗੀ ਤਿੰਨੇ
ਧਰਮ ਦਾ ਭੁੱਲ ਗਏ ਨੇਮ ਸਬਾਇਆ।
ਬੇਤਾਲੇ ਹੋਏ ਸਭ ਧਰਮ ਦੇ ਆਗੂ
ਪਰਜਾ ਨੂੰ ਬੇਹਾਲ ਕਰਾਇਆ।

ਦਾਤਾਰ ਵਿਸਾਰਿਆ ਸਭਨਾਂ ਨੇ ਸੀ
ਦਾਤਾਂ ਵਿਚ ਉਨ ਮਨ ਲੋਭਾਇਆ।

ਲੋੜਾਂ ਪੂਰੀਆਂ ਕਰਨ ਲਈ ਮਾਨਵ
ਮੜ੍ਹੀਆਂ ਅੱਗੇ ਨੱਕ ਰਗੜਾਇਆ।
ਪੂਜਯ ਬਣਾਏ ਬੋਹੜ ਤੇ ਪਿੱਪਲ
ਚੰਦ ਸੂਰਜ ਨੂੰ ਉਨ੍ਹਾਂ ਰੱਬ ਬਣਾਇਆ।
ਧਾਗੇ ਮੰਤ੍ਰ ਤਵੀਤ ਅਨੇਕਾਂ
ਝੂਠੇ ਭਰਮੀਂ ਜਗ ਭਰਮਾਇਆ।
ਅਤਿ ਕੰਗਾਲ ਸੀ ਹਿੰਦੀ ਜਨਤਾ
ਹਾਕਮ ਮੁਸਲਿਮ ਜ਼ੁਲਮ ਕਮਾਇਆ।
ਧਨਵਾਨ ਹਿੰਦੀਆਂ ਵੀ ਰਾਜਿਆਂ ਵਾਂਗੂੰ
ਕਿਰਤੀ ਭਾਈਆਂ ਤਾਈਂ ਸਤਾਇਆ।

ਦੁਖੀ ਹੋਈ ਧਰਤ ਇਨ ਹਾਲੀਂ
ਪ੍ਰਭ ਅੱਗੇ ਉਸ ਕਰੀ ਪੁਕਾਰ।
ਜਗ ਵਿਚ ਭੇਜ ਕੋਈ ਪਾਵਨ ਹਸਤੀ
ਜੋ ਜ਼ੁਲਮ ਦਾ ਆਣ ਘਟਾਏ ਭਾਰ।
ਸੁਣੀ ਪੁਕਾਰ ਧਰਤ ਦੇ ਵਾਲੀ
ਕਲਿਆਣ ਰਾਏ ਘਰ ਆਈ ਬਹਾਰ।
ਤ੍ਰਿਪਤਾ ਮਾਤ ਦੀ ਪਾਵਨ ਕੁੱਖੋਂ,
ਜਨਮਿਆ ਬਾਲ ਜੋ ਜਪੇ ਨਿਰੰਕਾਰ।
ਨਾਨਕ ਨਾਮ ਸੀ ਉਹਦਾ ਰਖਾਇਆ
ਜਪਦਾ ਰਹੇ ਨਿਤ ਸਤਿ ਕਰਤਾਰ।
ਹੋਰ ਕਿਸੇ ਸੰਗ ਪ੍ਰੀਤ ਨਾ ਉਸਦੀ
ਹਰ ਦਮ ਬੋਲੇ ਤੂਹੀ ਨਿਰੰਕਾਰ।

ਗੁਰੂ ਨਾਨਕ ਸੀ ਸਭ ਦਾ ਸਾਂਝਾ
ਸਭਨਾਂ ਦਾ ਜਿੱਤ ਲਵੇ ਪਿਆਰ।
ਸਭ ਧਰਮਾਂ ਨੂੰ ਮੰਨਣ ਵਾਲੇ
ਉਸ ਤੋਂ ਜਾਵਣ ਸਦ ਬਲਿਹਾਰ।

ਇਕ ਓਅੰਕਾਰ ਦਾ ਨਾਮ ਜਪਾਵੇ
ਸਭ ਦਾ ਸਿਰਜਕ ਇਕ ਨਿਰੰਕਾਰ।
ਅਨਮੰਗੀਆਂ ਦਾਤਾਂ ਗੁਰ ਦੇਵੇ
ਕਦੇ ਨਾ ਮੁਕਦੇ ਭਰੇ ਭੰਡਾਰ।
ਤੀਰਥ ਭ੍ਰਮਣ ਉਸ ਕੀਏ ਅਨੇਕਾਂ
ਸ਼ਰਧਾਲੂਆਂ ਵਿਚ ਉਸ ਵੰਡਿਆ ਪਿਆਰ।
ਅਨਮੁੱਲੀ ਸਿੱਖਿਆ ਗੁਰਾਂ ਨੇ ਦਿੱਤੀ
ਮੱਕੇ ਮਦੀਨੇ ਤੇ ਹਰਿਦੁਆਰ।

ਚੰਨ ਪੁੰਨਿਆਂ ਦਾ ਚਮਕ ਰਿਹਾ ਜਿਉਂ
ਚੰਨ ਨਾਨਕ ਇੰਜ ਚਮਕ ਦਿਖਾਵੇ।
ਅੰਧੇਰ ਵਿਚੋਂ ਉਸ ਕਢੀ ਲੁਕਾਈ
ਅਰਸ਼ ਕੁਰਸ਼ ਇਹ ਚੰਨ ਚਮਕਾਵੇ।
ਜੋਗੀ ਜੰਗਮ ਮੁੱਲਾਂ ਪੰਡਿਤ
ਸਭ ਨੂੰ ਸੱਚ ਦਾ ਰਾਹ ਦਿਖਲਾਵੇ।
ਭਰਮਾਂ ਦਾ ਜੋ ਜਾਲ ਸੀ ਤਣਿਆ
ਉਸ ਦੀਆਂ ਤੰਦਾਂ ਤੋੜ ਦਿਖਾਵੇ।
ਸੈਆਂ ਕੋਹਾਂ ਤੋਂ ਗੰਗਾ ਜਲ ਸੰਗ
ਨਿਜ ਖੇਤੀ ਜੇ ਸਿੰਜ ਨਾ ਹੋਵੇ।
ਪੁੱਛਿਆ : ਤੁਸਾਂ ਦੇ ਛੱਟਿਆਂ ਦੀ ਫਿਰ
ਸੂਰਜ ਤੱਕ ਪਹੁੰਚ ਕਿੰਜ ਹੋਵੇ!

ਤਿੰਨ ਉਦਾਸੀਆਂ ਧਾਰ ਕੇ ਨਾਨਕ
ਠੱਗਾਂ ਨੂੰ ਸੀ ਸੱਜਣ ਬਣਾਇਆ।
ਜੀਵਾਂ ਨੂੰ ਦੁੱਖ ਦੇਵਣ ਵਾਲੇ
ਰਾਖਸ਼ਾਂ ਤਾਈਂ ਸੀ ਦੇਵ ਬਣਾਇਆ।
ਲਾਲੋ ਜਿਹਾਂ ਨੂੰ ਗਲੀਂ ਲਗਾ ਕੇ
ਭਾਗੋਆਂ ਨੂੰ ਸੱਚ ਰਾਹ ਦਿਖਾਇਆ।

ਬਾਬਰ ਜਿਹੇ ਵੀ ਢਹਿ ਪਏ ਪੈਰੀਂ

ਕੌਤਕ ਜਦ ਚੱਕੀ ਵਰਤਾਇਆ।

ਪੰਡਿਤ ਮੁੱਲਾਂ ਕਾਜ਼ੀ ਤਿੰਨੇ

ਗੁਰੂ ਨਾਨਕ ਜੀ ਸਨ ਸੋਧ ਵਿਖਾਏ।

ਭੁੱਲੇ ਭਟਕੇ ਧਰਮੀ ਬੰਦੇ

ਗੁਰ ਨਾਨਕ ਸੱਚ ਦੇ ਰਾਹ ਸਨ ਪਾਏ।

ਗੁਰ ਨਾਨਕ ਜੀ ਨੇ ਕਲਜੁਗ ਅੰਦਰ

ਸਤਿ ਧਰਮ ਸਤਿਜੁਗ ਵਰਤਾਇਆ।

ਅੱਜ ਵੀ ਚਾਰ ਚੁਫੇਰੇ ਵੇਖੋ

ਕਲਜੁਗ ਵਿਚ ਪ੍ਰਵੇਸ਼ ਕਰਾਇਆ।

ਰਾਜੇ ਸ਼ੀਂਹ ਬਣੇ ਹਨ ਦਿਸਦੇ

ਮੁਕੱਦਮ ਕੁੱਤਿਆਂ ਸੰਗ ਹਲਕਾਇਆ।

ਅਗਿਆਨ ਪ੍ਰਾਪਤ ਗਿਆਨ ਵਿਹੂਣੀ

ਪਰਜਾ ਨੇ ਸੱਚ ਰਾਹ ਭੁਲਾਇਆ।

ਗੁਰ ਨਾਨਕ ਦੀ ਮੱਤ ਚਿੱਤ ਵਸਾ ਕੇ

ਆਓ ਛੱਡੀਏ ਨਿਜ ਚਤਰਾਈ।

ਮੱਸਿਆ ਦੇ ਨੇਰ੍ਹੇ ਨੂੰ ਤਜ ਕੇ

ਚੰਨ ਪੁੰਨਿਆਂ ਦੇ ਦਰਸ਼ਨ ਪਾਈ।



# ਸੱਚਾ ਜਨੇਊ

ਜੀਵ ਜਦੋਂ ਹਨ ਜਗ ਵਿਚ ਆਉਂਦੇ
ਇਕੋ ਰੂਪ ਸਭਨਾਂ ਦਾ ਹੋਵੇ।
ਸਭ ਉਸ ਅਪਨੇ, ਉਹ ਸਭ ਦਾ ਅਪਨਾ
ਅੰਤਰ ਕਿਸੇ ਤਰ੍ਹਾਂ ਨਾ ਹੋਵੇ।
ਜਿਉਂ ਜਿਉਂ ਵੱਡਾ ਹੁੰਦਾ ਜਾਵੇ
ਸਮਾਜ, ਧਰਮ ਵਿਚ ਅੰਤਰ ਹੋਵੇ।
ਮਾਪਿਆਂ ਦਾ ਜੋ, ਸੋਈ ਹੋਏ ਉਸਦਾ
ਉਸੇ ਧਰਮ ਸੰਗ ਸਾਂਝ ਉਸ ਹੋਵੇ।
ਅਪਨੇ ਧਰਮ ਦੀ ਮੋਹਰ ਲਗਾਵਣ
ਸਭ ਮੱਤਾਂ ਕੋਈ ਰੀਤ ਚਲਾਈ।
ਉਚਿਤ ਸਮੇਂ ਉਹ ਰੀਤ ਨਿਭਾਕੇ
ਬਣਦੇ ਮੁਸਲਿਮ ਹਿੰਦੂ ਈਸਾਈ।

ਮਾਨਵ ਤਾਈਂ ਬਨਾਵਣ ਹਿੰਦੂ
ਜਨੇਊ ਪਾਉਣ ਦਾ ਨੇਮ ਬਣਾਇਆ।
ਉੱਚ ਪਦਵੀ ਪਾਵਣ ਲਈ ਬ੍ਰਾਹਮਣ
ਭਿੰਨ ਭਿੰਨ ਜੰਞੂ ਰੂਪ ਦਿਵਾਇਆ।
ਆਪੂੰ ਪਾਉਂਦਾ ਰੇਸ਼ਮ ਦਾ ਸੀ
ਕਪਾਹ ਦਾ ਖੱਤਰੀ ਨੂੰ ਉਸ ਪਾਇਆ।
ਸ਼ੂਦਰ ਨੂੰ ਕਦੇ ਪਾਉਣ ਨਾ ਦਿੱਤਾ
ਵੈਸ਼ ਨੂੰ ਉੱਨ ਦਾ ਸੀ ਪਹਿਨਾਇਆ।
ਸੱਤ ਵਰ੍ਹਿਆਂ ਦੀ ਉਮਰੇ ਬ੍ਰਾਹਮਣ
ਆਪ ਸੀ ਜੰਞੂ ਗਲੇ ਸਜਾਉਂਦਾ।
ਨੌਂ ਸਾਲ ਦਾ ਖੱਤਰੀ ਪਾਵੇ
ਗਿਆਰਾਂ ਵਰ੍ਹੇ ਦੇ ਵੈਸ਼ ਨੂੰ ਪਾਉਂਦਾ।

ਸਮਾਂ ਆਉਣ ਤੇ ਗੁਰੂ ਨਾਨਕ ਨੂੰ
ਪਾਉਣ ਜਨੇਊ ਬ੍ਰਾਹਮਣ ਆਇਆ।
ਭਰੇ ਇਕੱਠ ਵਿਚ ਨਾਨਕ ਦੇ ਗਲ
ਜਨੇਊ ਪਾਉਣ ਲਈ ਹੱਥ ਵਧਾਇਆ।
ਫੜ ਕੇ ਹੱਥ ਪੰਡਿਤ ਦਾ ਨਾਨਕ
ਪ੍ਰਸ਼ਨ ਅਨੋਖਾ ਸੀ ਪੁਛਵਾਇਆ।
ਪਹਿਨ ਕੇ ਇਸ ਨੂੰ ਲਾਭ ਕੀ ਹੋਸੀ
ਪੰਡਿਤ ਜੀ ਮੁਝ ਦਿਓ ਸਮਝਾਇਆ।

ਪੰਡਿਤ ਕਹਿਆ ਇਹ ਗੀਤ ਪੁਰਾਤਨ
ਜੁਗਾਂ ਜੁਗਾਂ ਤੋਂ ਚਲਦੀ ਆਈ।
ਇਸ ਦੇ ਪਾਇਆਂ ਹੋਏ ਦੁਜਨਮਾ
ਤਦ ਹੀ ਮਾਨਵ ਹਿੰਦੂ ਸਦਾਈ।

ਨਾਨਕ ਕਹਿਆ ਮੈਂ ਪਾਉਣ ਨਾ ਲੋੜਾਂ
ਪੰਡਿਤ ਜੀ, ਇਹ ਜੰਞੂ ਤੇਰਾ।
ਸਮਾਂ ਬੀਤਿਆਂ ਹੋਏ ਪੁਰਾਣਾ
ਫਿਰ ਟੁੱਟ ਜਾਸੀ ਜੰਞੂ ਤੇਰਾ।
ਧਾਗੇ ਸੰਗ ਬਣਾਇਆ ਤੁਧ ਨੇ
ਮੈਲਾ ਹੋਏ ਧਾਗਾ ਇਸ ਕੇਰਾ।
ਇਕ ਦਿਨ ਟੁੱਟਣਾ ਇਸਨੇ ਆਖਿਰ
ਕਿੰਜ ਪਾਵਨ ਰਹਿਸੀ ਤਨ ਇਹ ਮੇਰਾ।

ਜੇ ਤੂੰ ਪਾਉਣਾ ਚਾਹੇਂ ਜਨੇਊ
ਪਾਵੀਂ ਉਹ ਜੋ ਕਦੇ ਨਾ ਟੁੱਟੇ।
ਮੈਲਾ ਮੂਲ ਨਾ ਹੋਵੇ ਕਦ ਹੀ
ਜਿਸ ਪਾਵਣ ਤੋਂ ਮਨ ਕਦੇ ਨਾ ਟੁੱਟੇ।

ਪੰਡਿਤ ਬੋਲੇ ਦੱਸ ਨਾਨਕ ਜੀ
ਕਿਵੇਂ ਬਣਾਵਾਂ ਜੰਞੂ ਐਸਾ।

ਕਿੱਥੋਂ ਲਿਆਵਾਂ ਉਹ ਸਾਮਗ੍ਰੀ
ਜਿਸ ਸੰਗ ਬਣੇ ਜਨੇਊ ਐਸਾ।
ਖੱਤਰੀ ਪੁਰਸ਼ ਤੁਸੀਂ ਹੋ ਸਾਰੇ
ਨਿਸਚਿਤ ਤੁਧ ਲਈ ਜੰਞੂ ਐਸਾ।
ਜੇ ਕੋਈ ਹੋਰ ਤੁਸੀਂ ਹੈ ਪਾਉਣਾ
ਮੁਝ ਸਮਝਾਓ ਰੂਪ ਉਸ ਕੈਸਾ।

ਹੱਸ ਬੋਲੇ ਨਾਨਕ ਜੀ ਇਹ ਸੁਣ
ਪੰਡਿਤ ਜੀ ਦੇ ਧਿਆਨ ਸੁਣੋ।
ਗੋਝ ਗੱਲ ਕੋਈ ਮੈਂ ਨਹੀਂ ਕਰਨੀ
ਸਪੱਸ਼ਟ ਕਰਾਂ ਜੋ ਬਿਆਨ ਸੁਣੋ।

ਆਪ ਜਨੇਊ ਪਾਵੇਂ ਨਾਹੀਂ
ਹੋਰਾਂ ਦੇ ਗਲ ਆਣ ਸਜਾਵੇਂ।
ਦਿਨੇ ਰਾਤ ਤੂੰ ਠੱਗੀ ਕਰਦੈਂ
ਚੋਰੀ ਯਾਰੀ ਵਿਚ ਸਮਾਂ ਬਿਤਾਵੇਂ।
ਬਿਨਾਂ ਜਨੇਊ ਆਪ ਰਹੇਂ ਤੂੰ
ਕਦੇ ਨਾ ਨਿਜ ਤਨ ਜੰਞੂ ਪਾਵੇਂ।
ਹੱਥ ਪੈਰ ਤੇ ਜੀਭ ਅੱਖਾਂ ਕੰਨ
ਬਿਨਾਂ ਜਨੇਊ ਸਭ ਰਹਾਵੇਂ।

ਕੱਤ ਕਪਾਹ ਬਣਾਏਂ ਜੰਞੂ
ਹੋਰਾਂ ਦੇ ਗਲ ਪਾਵੇਂ ਆਇ।
ਜਿਨ ਹੱਥ ਛੁਰੀ, ਗਲ ਪਾਉਣ ਜਨੇਊ
ਦਿੱਤਾ ਉਨ੍ਹਾਂ ਦਾ ਪਹਿਰੇਂ ਖਾਇ।

ਦਇਆ ਦੀ ਲਵੀਂ ਕਪਾਹ ਤੂੰ ਪੰਡਿਤ
ਸੰਤੋਖ ਦਾ ਕੱਤ ਕੇ ਸੂਤ ਬਣਾਵੀਂ।
ਜਤ ਦੀਆਂ ਗੰਢਾਂ ਦੇਵੀਂ ਉਸਨੂੰ
ਸਤ ਦਾ ਫਿਰ ਤੂੰ ਵੱਟ ਚੜ੍ਹਾਵੀਂ।

ਅੱਗ ਲਗਾਇਆਂ ਸੜਦਾ ਨਹੀਂ ਹੈ
ਸਿਫਤ ਸਲਾਹ ਸੱਚ ਸੂਤ ਲਿਆਵੀਂ।
ਜੇ ਤੁਧ ਪਾਸ ਜਨੇਊ ਅਜੇਹਾ
ਤਦ ਸਾਡੇ ਗਲ ਵਿਚ ਆਣ ਸਜਾਵੀਂ।
ਇਹ ਜਨੇਊ ਟੁੱਟ ਨਹੀਂ ਸਕਦਾ
ਮੈਲਾ ਕਦੇ ਵੀ ਇਹ ਨਾ ਹੋਵੇ।
ਸੱਚੀ ਦਰਗਹ ਨਾਲ ਹੈ ਜਾਂਦਾ
ਜਨੇਊ ਜੇ ਸਾਡੇ ਜੀ ਦਾ ਹੋਵੇ।

ਪੰਡਿਤ ਕੋਲ ਜਵਾਬ ਨਾ ਕੋਈ
ਰਹਿ ਅਬੋਲ ਉਹ ਉੱਠ ਖਲੋਇਆ।
ਸਾਂਭ ਸਾਮਗ੍ਰੀ ਅਪਨੀ ਸਾਰੀ
ਬਾਲ ਨਾਨਕ ਵੱਲ ਨੈਣ ਅਲੋਇਆ।
ਹੋ ਅਸਚਰਜ ਉਸ ਕਦਮ ਵਧਾਇਆ
ਕਰ ਨਮਸਕਾਰ ਉਹ ਤੁਰਦਾ ਹੋਇਆ।
ਕਿਹੋ ਜਿਹਾ ਅਸਚਰਜ ਇਹ ਬਾਲਕ
ਆਇਆ ਧੁਰ ਤੋਂ ਲੈ ਕੋਈ ਢੋਇਆ।
ਬੋਲ ਅਗੰਮੀ ਸੁਣ ਨਾਨਕ ਦੇ
ਆਤਮਾ ਸੁੱਤੀ ਲਏ ਜਗਾਈ।
ਅੰਧੇਰ ਮਿਟਾ ਕੇ ਅੰਦਰੋਂ ਅਪਨੇ
ਗਿਆਨ ਰਿਸ਼ਮ ਸੀ ਉਸ ਰੁਸ਼ਨਾਈ।



# ਭਾਈ ਮਰਦਾਨਾ ਜੀ

ਗੁਰੂ ਨਾਨਕ ਨੇ ਜਗ ਵਿਚ ਆ ਕੇ
ਨੀਵਿਆਂ ਨੂੰ ਸੀ ਗਲੇ ਲਗਾਇਆ।
ਮਰਦਾਨਾ ਡੂਮ ਮਿਰਾਸੀ ਸੀ ਇਕ
ਰਾਗ ਹੁਨਰ ਉਸਦਾ ਗੁਰ ਭਾਇਆ।
ਧੁਰ ਤੋਂ ਆਈ ਬਾਣੀ ਨੂੰ ਗੁਰ
ਗਾ ਕੇ ਚਾਹੁੰਦੇ ਜਗ ਸੁਣਾਉਣਾ।
ਮਰਦਾਨੇ ਨੂੰ ਗੁਰਾਂ ਭਾਈ ਕਹਿ ਕੇ
ਬਖਸ਼ਿਸ਼ ਦਾ ਸੀ ਮੀਂਹ ਵਰਸਾਇਆ।

ਗੁਰ ਭਾਈ ਬਣ ਮਰਦਾਨਾ ਜੀ ਨੇ
ਵਰ੍ਹੇ ਚੁਰੰਜਾ ਸੰਗ ਗੁਰਾਂ ਬਿਤਾਏ।
ਧੁਰ ਤੋਂ ਬਾਣੀ ਜਦ ਸੀ ਆਉਂਦੀ
ਹੁਕਮ ਪਾਇ ਰਬਾਬ ਵਜਾਏ।
ਰਾਗ ਵਿਚ ਪ੍ਰਬੀਨ ਸੀ ਐਸਾ
ਜਿਸ ਰਾਗ ਵਿਚ ਬਾਣੀ ਆਉਂਦੀ।
ਉਸ ਰਾਗ ਮਰਦਾਨਾ ਤਤ ਛਿਨ
ਰਬਾਬ ਕਢੇ ਤੇ ਧੁਨਿ ਉਪਜਾਏ।

ਜਿਸ ਨੂੰ ਲੋਕ ਮਿਰਾਸੀ ਕਹਿੰਦੇ
ਗੁਰੂ ਨਾਨਕ ਕਿਹਾ ਹੈ ਰੱਬ ਵਰਸਾਇਆ।
ਰਾਗ ਹੁਨਰ ਪ੍ਰਬੀਨ ਹੋਇਕੈ
ਵਜਾਏ ਰਬਾਬ ਰਤਾ ਢਿੱਲ ਨਾ ਲਾਇਆ।
ਬਾਣੀ ਜਦ ਅਸਾਂ ਗਾਉਣੀ ਹੋਵੇ
ਸਾਥੀ ਬਣ ਕੇ ਸਾਥ ਨਿਭਾਉਂਦਾ।
ਜਿਹੜੇ ਰਾਗ 'ਚ ਬਾਣੀ ਆਉਂਦੀ
ਉਸੇ ਰਾਗ ਰਬਾਬ ਵਜਾਇਆ।

ਸ਼ਬਦ ਪਾਏ ਜਦ ਰਾਗ ਉਸ ਗਾਇਆ
ਦੀਨ-ਦੁਨੀ ਨੂੰ ਲਿਆ ਸੁਧਾਰ।
ਜੀਵਨ ਭਰ ਬਾਬੇ ਸੰਗ ਰਹਿ ਕੇ
ਅਪਨਾ ਆਪਾ ਲਿਆ ਉਧਾਰ।
ਧੁਰ ਤੋਂ ਬਾਣੀ ਜਦ ਸੀ ਆਉਂਦੀ
ਰਬਾਬ ਫੜੇ ਉਹੀ ਰਾਗ ਵਜਾਏ।
ਵੱਜੇ ਰਬਾਬ ਗਾਏ ਗੁਰੂ ਨਾਨਕ
ਬਾਣੀ ਗਾ ਜਗ ਦਿੱਤਾ ਤਾਰ।

ਰਾਗ ਹੁਨਰ ਪਰਿਪੱਕ ਮਰਦਾਨਾ
ਮੰਗੇ ਗੁਰੂ ਤੋਂ ਸੱਚ ਉਪਦੇਸ਼।
ਗੁਰਾਂ ਕਿਹਾ ਕਦੇ ਵੀ ਭੁੱਲ ਕੇ
ਭੁੱਲੀਂ ਨਾ ਇਹ ਸੱਚ ਸੰਦੇਸ਼।
ਅੰਮ੍ਰਿਤ ਵੇਲਾ ਨਿੱਤ ਸੰਭਾਲੀਂ
ਸਤਿਨਾਮ ਦਾ ਜਾਪ ਕਰੀਂ ਨਿੱਤ।
ਲੋੜਵੰਦਾਂ ਦੀ ਸੇਵ ਕਰੀਂ ਤੂੰ
ਕਦੇ ਕਟਾਵੀਂ ਨਾ ਤੂੰ ਕੇਸ।

ਗੁਰ ਨਾਨਕ ਦਾ ਭਾਈ ਮਰਦਾਨਾ
ਗੁਰ ਚਰਨ ਧੂੜ ਨਿਤ ਮੁਖ ਤੇ ਲਾਏ।
ਅਨੰਦ ਮਿਲੇ ਉਸ ਆਤਮ ਸੁਖ ਦਾ
ਨਿਮ੍ਰਤ ਸੰਗ ਸਭ ਦੁੱਖ ਮਿਟਾਏ।
ਸਾਥ ਮਾਣ ਕੇ ਗੁਰੂ ਨਾਨਕ ਦਾ
ਗੁਰ ਬਖਸ਼ਿਸ਼ ਦਾ ਬਣਿਆ ਪਾਤਰ।
ਗੁਰੂ ਨਾਨਕ ਦਾ ਨਾਮ ਲਵੇ ਜੋ
ਮਰਦਾਨਾ ਵੀ ਉਸ ਦ੍ਰਿਸ਼ਟਿ ਸਮਾਏ।

ਗੁਰੂ ਮਲਾਹ ਬਾਣੀ ਹੈ ਬੋਹਿਥ
ਸੰਸਾਰ ਸਮੁੰਦ ਤੋਂ ਪਾਰ ਲੰਘਾਏ।
ਰਾਗ ਵਿਦਿਆ ਮਰਦਾਨਾ ਮਾਹਿਰ
ਭਲਾ ਰਾਗ ਪ੍ਰਭ ਯਾਦ ਕਰਾਏ।
ਰੰਗ ਰਲੀਆਂ ਵਿਚ ਲੀਨ ਕਰੇ ਨਾ
ਸਭ ਦਾ ਹਉਮੈ ਰੋਗ ਮਿਟਾਏ।
ਮਰਦਾਨਾ ਕਹੇ ਮੈਂ ਡੂਮ ਹਾਂ ਤੇਰਾ
ਤੂੰ ਉਹ ਡੂਮ ਜੋ ਹਰਿ ਗੁਣ ਗਾਏ।

ਨਾਮ ਉਸਦਾ ਹੈ ਸੀ ਦਾਨਾ
ਗੁਰੂ ਨਾਨਕ ਕਹਿਆ ਤੂੰ ਹੈਂ ਮਰਦਾਨਾ।
ਧਨ ਕਮਾਵਣ ਲਈ ਸੀ ਗਾਉਂਦਾ
ਪਰਿਵਾਰ ਦਾ ਜਿਸ ਸੰਗ ਹੋਏ ਗੁਜ਼ਰਾਨਾ।
ਗੁਰ ਜੀ ਸੰਗ ਲੁਕਾਈ ਸੋਧਣ
ਕਹਿਣ ਤੇ ਟੁਰ ਪਿਆ ਸੀ ਉਹ ਤਤਛਿਨ।
ਰਬਾਬ ਤੇ ਸ਼ਬਦ ਨੇ ਮਿਲ ਕੇ ਜਗ ਨੂੰ
ਦਿੱਤਾ ਸੱਚ ਦਰਗਾਹ ਪਰਵਾਨਾ।

ਲੰਮੇ ਪੰਧ ਕਰ ਦੁੱਖ ਸਹਾਰੇ
ਬਾਬੇ ਸੰਗ ਭੁੱਖ ਤੇਹ ਸੀ ਸਹਿੰਦਾ।
ਤਨ ਦਾ ਮੋਹ ਤਿਆਗਿਆ ਉਸਨੇ
ਅੰਤ ਸਮੇਂ ਉਹ ਇੰਜ ਸੀ ਕਹਿੰਦਾ।
ਭਾਵੇਂ ਸਾੜੋ ਭਾਵੇਂ ਡੋਬੋ
ਭਾਵੇਂ ਕਬਰ ਦੇ ਵਿਚ ਦਬਾਵੋ।
ਤਨ ਦੇ ਨਾਲ ਪਿਆਰ ਨਾ ਕੋਈ
ਜੋਤ ਬਿਨਾਂ ਮੁੱਲ ਤਨ ਦਾ ਨਹੀਂ ਰਹਿੰਦਾ।

❖

# ਬਾਬਾ ਬੁੱਢਾ ਜੀ

ਗੁਰੂ ਨਾਨਕ ਦੇ ਸਿੱਖਾਂ ਵਿਚੋਂ
ਬਾਬਾ ਬੁੱਢਾ ਜੀ ਸਿੱਖ ਮਹਾਨ।
ਛੇ ਗੁਰੂਆਂ ਦੇ ਦਰਸ਼ਨ ਕੀਤੇ
ਗੁਰਿਆਈ ਰਸਮ ਨਿਭਾਈ ਆਨ।
ਉਸਦਾ ਉੱਚਾ ਜੀਵਨ ਤੱਕ ਕੇ
ਸਤਿਗੁਰ ਦੇਣ ਉਨ੍ਹਾਂ ਅਤਿ ਮਾਨ।
ਰਾਏ ਉਸਦੀ ਮੰਨਦੇ ਸਨ ਸਭ
ਇਹੋ ਜਿਹਾ ਸੀ ਬੁੱਧੀਮਾਨ।
ਰਾਮ ਸਰ ਤੋਂ ਗੁਰ ਗ੍ਰੰਥ ਸਵਾਰਾ
ਉਹਨਾਂ ਦੇ ਸਿਰ ਗੁਰਾਂ ਸਜਾਯਾ।
ਗੁਰੂ ਅਰਜਨ ਸਭ ਰਾਹ ਤੇ ਆਪੂੰ
ਚੌਰ ਸੀ ਅਪਨੇ ਹੱਥੀਂ ਝੁਲਾਇਆ।

ਦਰਬਾਰ ਸਾਹਿਬ ਪ੍ਰਕਾਸ਼ ਕਰਾ ਕੇ
ਪਹਿਲਾ ਵਾਕ ਸੀ ਬੁੱਢੇ ਸੁਣਾਇਆ।
ਗੁਰੂ ਗ੍ਰੰਥ ਦੇ ਪ੍ਰਥਮ ਗ੍ਰੰਥੀ
ਹੋਣ ਦਾ ਮਾਨ ਗੁਰ ਉਨ੍ਹਾਂ ਦਿਵਾਇਆ।
ਪੁਰਾਤਨ ਸਿੱਖ ਪ੍ਰਮਾਣ ਆਖ ਕੇ
ਛੇਵੇਂ ਗੁਰ ਸੀ ਉਨ ਵਡਿਆਇਆ।
ਇਕ ਮਨ ਇਕ ਚਿਤ ਨਾਮ ਧਿਆ ਕੇ
ਕਿਰਤ ਕਰਨ ਦਾ ਮਾਣ ਵਧਾਇਆ।
ਗੁਰੂ ਨਾਨਕ ਤੋਂ ਬਖਸ਼ਿਸ਼ ਪਾ ਕੇ
ਬੂੜੇ ਤੋਂ ਬੁੱਢਾ ਅਖਵਾਇਆ।
ਛੇਵੇਂ ਗੁਰ ਨੂੰ ਦੋ ਤਲਵਾਰਾਂ
ਪਹਿਨਾ ਕੇ ਉਸਨੇ ਯੁਗ ਬਦਲਾਇਆ।

ਮੱਝੀਆਂ ਚਾਰਨ ਕਿਰਤ ਸੀ ਉਸਦੀ
ਚਰਵਾਹਿਆਂ ਜੇਹੀ ਪਰ ਮੱਤ ਨਾ ਕਾਈ।
ਨਾਮ ਪ੍ਰਭੂ ਉਸ ਲੱਗੇ ਪਿਆਰਾ
ਹਿਰਦੇ ਉਸਨੇ ਲਿਆ ਵਸਾਈ।
ਗੁਰਾਂ ਤੋਂ ਪਾਇਆ ਪਦ ਉਸ ਉੱਚਾ
ਸਫ਼ਲ ਕੀਤੀ ਉਸ ਘਾਲ ਕਮਾਈ।
ਗੁਰੂ ਅਰਜਨ ਦਾ ਹੁਕਮ ਮੰਨ ਕੇ
ਤਰਨ ਤਾਰਨ ਦੀ ਨੀਂਹ ਰਖਾਈ।
ਗੁਰੂ ਅੰਗਦ ਜੀ ਜਦ ਗੱਦੀ ਬਿਰਾਜੇ
ਲੰਗਰ ਪਹਿਲਾਂ ਵਾਂਗ ਚਲਾਇਆ।
ਮਾਤਾ ਖੀਵੀ ਸਨ ਸੇਵ ਕਮਾਂਦੇ
ਬੁੱਢਾ ਜੀ ਨਿਤ ਹੱਥ ਵਟਾਇਆ।

ਭਰਮ ਮਿਟਾਵਣ ਲਈ ਸੁੱਚ ਭਿੱਟ ਦਾ
ਬਾਉਲੀ ਸੀ ਇਕ ਗੁਰਾਂ ਬਣਾਈ।
ਗੋਇੰਦਵਾਲ ਵਿਚ ਤੀਜੇ ਗੁਰ ਨੇ
ਬੁੱਢਾ ਜੀ ਤੋਂ ਇੱਟ ਰਖਾਈ।
ਸਭ ਦੀ ਸਾਂਝੀ ਇਸ ਬਾਉਲੀ ਤੋਂ
ਪਾਣੀ ਦੀ ਥੁੜ ਦੂਰ ਕਰਾਈ।
ਏਨਾ ਡੂੰਘਾ ਪਾਣੀ ਸੀ ਉਸ
ਚੌਰਾਸੀ ਪੌੜੀਆਂ ਸਨ ਬਣਾਈ।
ਅਸਲ ਚੌਰਾਸੀ ਭੇਦ ਭਾਵ ਦੀ
ਕੱਟਣ ਲਈ ਸੀ ਬਿਧਿ ਬਣਾਈ।
ਗੁਰਸਿੱਖਾਂ ਤੇ ਗੁਰ ਸੰਗ ਮਿਲ ਕੇ
ਬੁੱਢੇ ਇਹ ਵੀ ਸੇਵ ਨਿਭਾਈ।

ਅੰਮ੍ਰਿਤਸਰ ਵਿਚ ਅੰਮ੍ਰਿਤ ਜਲ ਦਾ
ਤਾਲ ਜਦੋਂ ਸੀ ਗੁਰਾਂ ਬਣਾਇਆ।

ਰਾਮਦਾਸ ਗੁਰੂ ਜੀ ਏਸ ਤਾਲ ਦਾ
ਟੱਕ ਵੀ ਬੁੱਢੇ ਤੋਂ ਲਗਵਾਇਆ।
ਬੇਰੀ ਦੇ ਬ੍ਰਿਛ ਹੇਠ ਬੈਠ ਕੇ
ਬੁੱਢਾ ਜੀ ਇਹ ਸੇਵ ਕਰਾਇਆ।
ਬਾਬੇ ਬੁੱਢੇ ਦੀ ਕਹਿ ਬੇਰ ਏਸ ਨੂੰ
ਅੱਜ ਤਾਈਂ ਸਿੱਖਾਂ ਮਾਨ ਦਿਵਾਇਆ।
ਸ਼ਰਧਾ ਪ੍ਰੇਮ ਸੇਵਾ ਸਿਮਰਨ ਵਿਚ
ਬੁੱਢਾ ਸਿੱਖ ਮਹਾਨ ਕਹਾਇਆ।
ਤਾਲ ਹੁਕਮ ਵਿਚ ਹੋਵੇ ਪੂਰਾ
ਸੇਵਾ ਦਾ ਉਸ ਕੁੰਭ ਰਚਾਇਆ।

ਜਿਹੜੇ ਨਗਰ ਸਨ ਗੁਰਾਂ ਵਸਾਏ
ਬੁੱਢੇ ਜੀ ਨਿਗਰਾਨੀ ਕੀਤੀ।
ਲੰਗਰ ਦਾ ਪ੍ਰਬੰਧ ਵੇਖਦੇ
ਸਵੈ ਸੰਭਾਲ ਅਪਨਾਈ ਨਾ ਨੀਤੀ।
ਸੰਜਮੀ ਜੀਵਨ ਉਨ੍ਹਾਂ ਬਣਾਇਆ
ਗੁਰ ਸਿੱਖਿਆ ਸੰਗ ਕਰਨ ਬਤੀਤੀ।
ਹਉਮੈ ਤਿਆਗ ਸਹਿਜ ਪਦ ਪੁੱਜੇ
ਤ੍ਰਿਸ਼ਨਾ ਅਗਨ ਦੂਰ ਸੀ ਕੀਤੀ।
ਧਾਰ ਨਿਮ੍ਰਤਾ ਆਨੰਦ ਪ੍ਰਾਪਤ
ਜਨਮ ਮਰਨ ਦਾ ਗੇੜ ਮੁਕਾਇਆ।
ਕਿਰਤ ਕਰਨ ਤੇ ਭਜਨ ਬੰਦਗੀ
ਸਿੱਖੀ ਦਾ ਉਨ੍ਹਾਂ ਤੱਤ ਸਮਝਾਇਆ।

ਰਾਜ ਤਖ਼ਤ ਦੇ ਹੁਕਮ ਨਾਲ ਜਦ
ਗੁਰ ਹਰਗੋਬਿੰਦ ਜੀ ਜੇਲ੍ਹ ਪਧਾਰੇ।
ਸਿੱਖਾਂ ਦੇ ਉਤਸ਼ਾਹ ਲਈ ਬੁੱਢੇ
ਚੌਕੀਆਂ ਰਾਹੀਂ ਗੁਰ ਬਚਨ ਉਚਾਰੇ।

ਪਿੰਡੋ ਪਿੰਡ ਚਉਕੀਆਂ ਪੁੱਜਣ
ਗਵਾਲੀਅਰ ਤੱਕ ਵੀ ਜਾ ਪਧਾਰੇ।
ਗੁਰ ਹਰਿ ਗੋਬਿੰਦ ਜਦ ਵਾਪਸ ਆਏ
ਬੁੱਢਾ ਜੀ 'ਬੀੜ' ਵੱਲ ਸਿਧਾਰੇ।
ਅੰਤਕਾਲ ਜਦ ਨੇੜੇ ਆਇਆ
ਗੁਰ ਜੀ ਤੱਕ ਉਨ ਬਿਨੈ ਪੁਚਾਈ।
ਸਤਿਗੁਰ ਜੀ ਮੇਰਾ ਮਨ ਪਿਆ ਤੜਪੇ
ਦੇਹੁ ਦਰਸ ਮੇਰੀ ਆਸ ਪੁਜਾਈ।

ਵਡਭਾਗੇ ਬਾਬਾ ਬੁੱਢਾ ਜੀ ਨੇ
ਗੁਰ ਸਾਹਵੇਂ ਸੀ ਕਰੀ ਚੜ੍ਹਾਈ।
ਅੰਮ੍ਰਿਤ ਵੇਲੇ ਜਪੁ ਜੀ ਪੜ੍ਹ ਕੇ
ਸਰੀਰ ਤਿਆਗ ਸੀ ਸੋਭਾ ਪਾਈ।
ਛੇਵੇਂ ਗੁਰ ਨੇ ਆਪਣੇ ਹੱਥੀਂ
ਉਨ ਦੇਹੀ ਸੀ ਚਿਤਾ ਰਖਾਈ।
ਗੁਰ ਜੀ ਹਿਰਦੇ ਪਿਆਰ ਨਦੀ ਜੋ
ਨੈਣਾਂ ਵਿਚੋਂ ਡੁਲ੍ਹ ਡੁਲ੍ਹ ਆਈ।
ਬੁੱਢਾ ਜੀ ਨੇ ਪਿਆਰ ਗੁਰੂ ਦਾ
ਹਿਰਦੇ ਵਿਚ ਸੀ ਜਿਵੇਂ ਵਸਾਇਆ।
ਗੁਰ ਹਰਿਗੋਬਿੰਦ ਜੀ ਉਸੇ ਰੰਗ ਵਿਚ
ਪਿਆਰ ਉਹਦਾ ਧੁਰ ਤਾਈਂ ਨਿਭਾਇਆ।



# ਅੰਗਦ ਬਣਿਆ ਲਹਿਣਿਓਂ
# ਗੁਰ ਪਰਮੇਸ਼ਰ ਪਦਵੀ ਪਾਈ

ਬਾਣੀ ਗੁਰੂ ਗੁਰੂ ਹੈ ਬਾਣੀ
ਇਸ ਵਿਚ ਸ਼ੱਕ ਨ ਕਾਈ।
ਗੁਰੂ ਜੋਤ ਬਾਣੀ ਵਿਚ ਵੱਸੇ
ਜੋ ਸੁਣੇ ਉਸ ਖਿੱਚ ਹੈ ਖਾਈ।
ਦੇਵੀ ਭਗਤ ਲਹਿਣੇ ਨੇ ਸੁਣ ਲਈ
ਜੋਧ ਭਾਈ ਜੋ ਬਾਣੀ ਗਾਈ।
ਗੁਰੂ ਮਿਲਣ ਦੀ ਤੀਬਰ ਇੱਛਾ
ਤੜਪ ਕਲੇਜੇ ਵਿਚ ਉਪਜਾਈ।

ਗੁਰੂ ਮਿਲਿਆ ਤਦ ਆਪਾ ਭੁੱਲਿਆ
ਰਹਿੰਦਾ ਹਰ ਦਮ ਦਰਸ ਸਮਾਈ।
ਅੰਗਦ ਬਣਿਆ ਲਹਿਣਿਓਂ
ਗੁਰ ਪਰਮੇਸ਼ਰ ਪਦਵੀ ਪਾਈ।

ਦੇਵੀ ਦਰਸ਼ਨ ਜਾਂਦਾ ਲਹਿਣਾ
ਕਰਤਾਰਪੁਰੇ ਨੂੰ ਇਕ ਦਿਨ ਆਇਆ।
ਦਰਸ਼ਨ ਕਰ ਗੁਰੂ ਨਾਨਕ ਜੀ ਦੇ
ਆਪਾ ਗੁਰ ਦੀ ਭੇਟ ਚੜ੍ਹਾਇਆ।
ਛੱਡ ਦਿੱਤਾ ਸੰਗ ਸਾਥੀਆਂ ਦਾ ਉਸ
ਗੁਰ ਚਰਨਾਂ ਵਿਚ ਮਨ ਨੂੰ ਲਾਇਆ।
ਦੇਵੀ ਦਰਸ਼ਨ ਪਹੁੰਚਣ ਦਾ ਉਸ
ਪੂਰੀ ਤਰ੍ਹਾਂ ਖ਼ਿਆਲ ਤਜਾਇਆ।

ਗੁਰ ਸੇਵਾ ਵਿਚ ਲੀਨ ਹੋਇ ਕੇ
ਤਨ ਅਪਨੇ ਦੀ ਹੋਸ਼ ਭੁਲਾਈ।
ਅੰਗਦ ਬਣਿਆ ਲਹਿਣਿਓਂ
ਗੁਰ ਪਰਮੇਸ਼ਰ ਪਦਵੀ ਪਾਈ।

ਗੁਰ ਸੇਵਾ ਵਿਚ ਜੁਟਿਆ ਐਸਾ
ਉੱਚੀ ਜਾਤ ਦਾ ਮਾਣ ਗਵਾਇਆ।
ਸੁੱਚ ਭਿੱਟ ਤੇ ਘ੍ਰਿਣਾ ਵਾਲਾ
ਸਿਮ੍ਰਿਤ ਸਾਸਤ ਸਬਕ ਭੁਲਾਇਆ।
ਸ਼ੂਦਰਾਂ ਵਾਲੇ ਕੰਮ ਕਰਨ ਤੋਂ
ਕਦੇ ਨਾ ਮੱਥੇ ਵੱਟ ਸੀ ਪਾਇਆ।
ਹੁਕਮ ਮੰਨ ਕੇ ਸੇਵ ਕਮਾਉਣੀ
ਜੀਵਨ ਦਾ ਆਦਰਸ਼ ਬਣਾਇਆ।

ਪ੍ਰਭੂ ਪ੍ਰੇਮ ਨੂੰ ਰਿਦੇ ਵਸਾ ਕੇ
ਗੁਰੂ ਪਿਆਰ ਵਿਚ ਸੇਵ ਕਮਾਈ।
ਅੰਗਦ ਬਣਿਆ ਲਹਿਣਿਓਂ
ਗੁਰ ਪਰਮੇਸ਼ਰ ਪਦਵੀ ਪਾਈ।

ਗੁਰ ਜੀ ਆਪ ਕਿਰਤ ਸਨ ਕਰਦੇ
ਹਲ ਵਾਹ ਕੇ ਸੀ ਫ਼ਸਲ ਉਗਾਉਂਦੇ।
ਦਾਤੀ ਲੈ ਖੇਤਾਂ ਵਿਚ ਜਾਂਦੇ
ਨਦੀਣ ਕੱਢ ਕੇ ਪੰਡ ਬੰਨ੍ਹਾਉਂਦੇ।
ਦਰਸ਼ਨ ਲਈ ਜਦ ਆਇਆ ਲਹਿਣਾ
ਉਸਦੇ ਸਿਰ ਤੇ ਪੰਡ ਚੁਕਾਉਂਦੇ।
ਵਧੀਆ ਬਸਤ੍ਰ ਉਸ ਜੋ ਪਹਿਨੇ
ਚਿੱਕੜ ਧਾਰਾ ਵਿਚ ਗੰਧਲਾਉਂਦੇ।

ਲਹਿਣੇ ਉਜ਼ਰ ਰਤਾ ਨਾ ਕੀਤਾ
ਕੰਮੀ ਬਣ ਸੀ ਕਿਰਤ ਕਮਾਈ।
ਅੰਗਦ ਬਣਿਆ ਲਹਿਣਿਓਂ
ਗੁਰ ਪਰਮੇਸ਼ਰ ਪਦਵੀ ਪਾਈ।

ਰਾਤ ਸਿਆਲੀ ਵਰਖਾ ਨੇ ਸੀ
ਧਰਮਸਾਲ ਦੀ ਕੰਧ 'ਚਾ ਢਾਹੀ।

ਗੁਰ ਨਾਨਕ ਲਹਿਣੇ ਨੂੰ ਆਖਿਆ
ਕੰਧ ਬਣਾਓ ਹੁਣੇ ਹੀ ਭਾਈ।
ਹੱਟੀਵਾਨ ਲਹਿਣੇ ਨੇ ਝੱਟ ਪੱਟ
ਕੋਮਲ ਹੱਥੀਂ ਕੰਧ ਬਣਾਈ।
ਲੱਗੇ ਰਹੇ ਉਹ ਕੰਧ ਉਸਾਰਨ
ਠੰਢੀ ਵਾਉ ਭਾਵੇਂ ਹੱਥ ਠਰਾਈ।
ਏਸ ਅਨੋਖੇ ਕਾਰੀਗਰ ਨੇ
ਦਿਨ ਚੜ੍ਹਦੇ ਤੱਕ ਕੰਧ ਬਣਾਈ।
ਅੰਗਦ ਬਣਿਆ ਲਹਿਣਿਓਂ
ਗੁਰ ਪਰਮੇਸ਼ਰ ਪਦਵੀ ਪਾਈ।

ਧਰਮਸਾਲ ਦੇ ਅੰਦਰ ਇਕ ਦਿਨ
ਚੂਹੀ ਇਕ ਮਰੀ ਹੋਈ ਪਾਈ।
ਲਹਿਣੇ ਨੇ ਗੁਰ ਹੁਕਮ ਮੰਨ ਕੇ
ਚੂਹੀ ਚੁੱਕ, ਬਾਹਰ ਸੁੱਟ ਪਾਈ।
ਏਸੇ ਤਰ੍ਹਾਂ ਕਟੋਰੀ ਇਕ ਦਿਨ
ਗੰਦੇ ਚਲ੍ਹੇ 'ਚੋਂ ਗੁਰ ਕਢਵਾਈ।
ਸਰਦ ਰੁੱਤ ਵਿਚ ਅੱਧੀ ਰਾਤੀਂ
ਕੱਪੜਿਆਂ ਦੀ ਸੀ ਪੰਡ ਧੁਲਵਾਈ।
ਹਰ ਪਲ ਤਤਪਰ ਰਹਿੰਦਾ ਲਹਿਣਾ
ਝੱਟ ਲੈਂਦਾ ਸੀ ਹੁਕਮ ਬਜਾਈ।
ਅੰਗਦ ਬਣਿਆ ਲਹਿਣਿਓਂ
ਗੁਰ ਪਰਮੇਸ਼ਰ ਪਦਵੀ ਪਾਈ।

ਅੰਤਿਮ ਪਰਖ ਦੇ ਵਿਚੋਂ ਲਹਿਣਾ
ਵੇਖੋ ਕਿੱਦਾਂ ਸੀ ਸਫ਼ਲਾਇਆ।
ਧਾਣਕ ਰੂਪ ਧਾਰਿਆ ਬਾਬੇ
ਕੁੱਤੇ ਮਗਰ, ਹੱਥ ਡੰਡਾ ਘੁਮਾਇਆ।

ਜੋ ਸਿੱਖ ਆਵੇ ਡੰਡਾ ਖਾ ਕੇ
ਕੁੱਤਿਆਂ ਤੋਂ ਡਰ ਪਿੱਛੇ ਧਾਇਆ।
ਲਹਿਣਾ ਇੱਕੋ ਰਹਿ ਗਿਆ ਬਾਕੀ
ਪੁੱਛਣ ਤੇ ਇਉਂ ਆਖ ਸੁਣਾਇਆ :
ਤੇਰੇ ਬਿਨਾਂ ਨਾ ਹੋਰ ਟਿਕਾਣਾ
ਤਾਹੀਓਂ ਮਾਰ ਮੈਂ ਖ਼ੁਸ਼ ਹੋ ਖਾਈ।
ਅੰਗਦ ਬਣਿਆ ਲਹਿਣਿਓਂ
ਗੁਰ ਪਰਮੇਸ਼ਰ ਪਦਵੀ ਪਾਈ।

ਲਹਿਣੇ ਨੂੰ ਗੁਰ ਪਰਖ ਲਿਆ ਜਦ
ਗੁਰ ਨਾਨਕ ਉਸ ਗਲੇ ਲਗਾਇਆ।
ਮੈਂ ਵੀ ਜੋਤ ਟਿਕਾਵਣ ਦੇ ਲਈ
ਸਹੀ ਟਿਕਾਣਾ ਭਾਲਣ ਆਇਆ।
ਗੁਰੂ-ਜੋਤ ਤੁਧ ਵਿਚ ਟਿਕਾ ਕੇ
ਅਪਣਾ ਅੰਗ ਮੈਂ ਤੁਧ ਬਣਾਇਆ।
ਲਹਿਣੇਦਾਰ ਨੂੰ ਦੇਵਾਂ ਲਹਿਣਾ
ਲਹਿਣੇ ਤੋਂ ਗੁਰ ਅੰਗਦ ਸਜਾਇਆ।
ਸੀਸ ਝੁਕਾ ਹੁਣ ਲਹਿਣੇ ਅੱਗੇ
ਬਖਸ਼ੀ ਉਸਨੂੰ ਸੀ ਗੁਰਿਆਈ।
ਅੰਗਦ ਬਣਿਆ ਲਹਿਣਿਓਂ
ਗੁਰ ਪਰਮੇਸ਼ਰ ਪਦਵੀ ਪਾਈ।

ਦੇ ਕੇ ਸ਼ਬਦ ਦੀ ਥਾਪਨਾ ਉਸਨੂੰ
ਪੰਥ ਕਰਨ ਉਪਦੇਸ਼ ਸੁਣਾਇਆ।
ਬਖਸ਼ੀ ਅਜ਼ਮਤ ਗੁਰੂ ਨੇ ਉਸ ਨੂੰ
ਅਣਖ ਨਾਲ ਜੀਣਾ ਸਮਝਾਇਆ।
ਬਾਬਰ ਸਾਹਵੇਂ ਗੁਰ ਨਾਨਕ ਨੇ ਸੀ
ਜ਼ੁਲਮ ਦਾ ਕਿੱਸਾ ਖੋਲ੍ਹ ਸੁਣਾਇਆ।

ਬਾਬਰ ਪੁੱਤਰ ਹਮਾਯੂੰ ਨੂੰ ਸੀ
ਗੁਰੂ ਅੰਗਦ ਨੇ ਉਵੇਂ ਝੁਕਾਇਆ।
ਗੁਰਮੁਖੀ ਅੱਖਰਾਂ ਵਿਚ ਲਿਖ ਕੈਦੇ
ਬਾਲ ਸੰਗਤ ਗੁਰ ਦਏ ਪੜ੍ਹਾਈ।
ਅੰਗਦ ਬਣਿਆ ਲਹਿਣਿਓਂ
ਗੁਰ ਪਰਮੇਸ਼ਰ ਪਦਵੀ ਪਾਈ।

ਗੁਰ ਗੱਦੀ ਤੇ ਸਜ ਕੇ ਸਤਿਗੁਰ
ਮੱਲ ਅਖਾੜੇ ਸਨ ਬਣਵਾਏ।
ਪਹਿਲਵਾਨਾਂ ਦੇ ਵਾਂਗ ਸਿੱਖ ਨੂੰ
ਬਲਵਾਨ ਬਣਨ ਦੇ ਢੰਗ ਸਿਖਾਏ।
ਪ੍ਰੇਮ-ਖੇਡ ਖਿਡਾਰੀਆਂ ਨੂੰ ਸਨ
ਸਿਰ ਦੇਵਣ ਦੇ ਨੇਮ ਸਿਖਾਏ।
ਪਹਿਲਾਂ ਹੀ ਬਲ ਵਾਲੇ ਬਣੀਏ
ਤਾਂ ਫਿਰ ਕਾਹਨੂੰ ਮਿਲੇ ਸਜਾਏ।
ਗੁਰ ਅੰਗਦ ਉਹਨੀਂ ਰਾਹੀਂ ਚੱਲ ਕੇ
ਸਿੱਖ ਸੰਗਤ ਵਿਚ ਸ਼ਕਤੀ ਪਾਈ।
ਅੰਗਦ ਬਣਿਆ ਲਹਿਣਿਓਂ
ਗੁਰ ਪਰਮੇਸ਼ਰ ਪਦਵੀ ਪਾਈ।



# ਮਾਤਾ ਖੀਵੀ ਜੀ

ਸੰਘਰ ਦੇ ਇਕ ਸ਼ਾਹੂਕਾਰ ਘਰ
ਖੀਵੀ ਜੀ ਦਾ ਜਨਮ ਸੀ ਹੋਇਆ।
ਦੇਵੀ ਚੰਦ ਹਟਵਾਣੀਆ ਸੀ ਇਕ
ਕਾਰੋਬਾਰ ਜਿਸ ਸੰਘਰ ਛੋਹਿਆ।
ਬੀਬੀ ਖੀਵੀ ਉਨ੍ਹਾਂ ਦੀ ਪੁੱਤਰੀ
ਜਿਸਦਾ ਸਾਕ ਲਹਿਣੇ ਸੰਗ ਹੋਇਆ।
ਦੇਵੀ ਭਗਤਾਂ ਦੇ ਸੰਗ ਜਾਂਦਿਆਂ
ਲਹਿਣਾ ਸੀ ਗੁਰ ਦਰਸ ਪਰੋਇਆ।
ਦਰਸ਼ਨ ਕਰ ਦਿਲ ਭੇਟਾ ਕੀਤਾ
ਕਰਤਾਰ ਪੁਰੇ ਹੀ ਡੇਰਾ ਲਾਇਆ।
ਪਤਨੀ ਖੀਵੀ ਨੂੰ ਲੋਕਾਂ ਨੇ
ਪਤੀ ਵਿਰੁੱਧ ਸੀ ਬਹੁ ਭੜਕਾਇਆ।

ਸਾਧੂ ਕਹਿ ਕੇ ਲਹਿਣੇ ਤਾਈਂ
ਆਖਣ ਤਿਆਗੀ ਹੁਣ ਉਹ ਹੋਇਆ।
ਕਾਰੋਬਾਰ ਉਸ ਲੱਗਣਾ ਨਾਹੀਂ
ਤੇਰੇ ਤੋਂ ਵੀ ਦੂਰ ਹੈ ਹੋਇਆ।
ਖੀਵੀ ਜੀ ਸਨ ਪਾਵਨ ਪਤਨੀ
ਪਤੀ ਪ੍ਰੇਮ ਸੀ ਰਿਦੇ ਪਰੋਇਆ।
ਪਿਆਰ ਪਤੀ ਦਾ ਦੇਖ ਗੁਰੂ ਸੰਗ
ਓਸ ਕਹਿਆ ਮਿਲਿਆ ਕੋਈ ਢੋਇਆ।
ਸਾਧ ਪਤੀ ਦੀ ਸੰਗਤ ਮਾਨਣ
ਖੀਵੀ ਧਾ ਗੁਰੂ ਘਰ ਸੀ ਆਈ।
ਨੇਕ ਜ਼ਨ ਸੀ ਮਾਤਾ ਖੀਵੀ
ਲੰਗਰ ਸੇਵਾ ਸਿਰ ਅਪਨੇ ਚਾਈ।

ਬਲਵੰਡ ਰਬਾਬੀ ਦੇ ਸ਼ਬਦਾਂ ਵਿਚ
ਮਾਤ ਬ੍ਰਿਛ ਦੇ ਪੱਤੇ ਘਨੇਰੇ।
ਜੋ ਆਉਂਦਾ ਉਹ ਪਿਆਰ ਸੀ ਪਾਉਂਦਾ
ਮਾਂ ਦਿਲ ਉਸਦਾ ਪਿਆਰ ਵੰਡੇਰੇ।
ਸਾਫ਼ ਦਿਲ ਉਦਾਰ ਚਿਤ ਸਨ
ਭਿੰਨ ਭੇਦ ਨਿਤ ਰੱਖਣ ਪਰੇਰੇ।
ਮਨ ਨੀਵਾਂ ਮਤ ਉੱਚੀ ਸੀ ਉਨ
ਪੁੱਤਰਾਂ ਲਈ ਵੀ ਖ਼ਿਮਾ ਮੰਗੇਰੇ।

ਗੁਰ ਜੀ ਨਾਮ ਦਾ ਲੰਗਰ ਲਾਉਂਦੇ
ਪਤਨੀ ਹੱਥ ਕੜਛਾ ਫੜਵਾਇਆ।
ਜੋ ਕੋਈ ਆਵੇ ਛਕਦਾ ਜਾਵੇ
ਰਸ ਖੀਰ ਘਿਆਲੀ ਨਿਤ ਬਣਾਇਆ।

ਧੀ ਅਮਰੋ ਨੂੰ ਮਾਤ ਪਿਤਾ ਨੇ
ਗੁਰਬਾਣੀ ਸੀ ਕੰਠ ਕਰਾਈ।
ਬਾਣੀ ਨਾਲ ਪ੍ਰੇਮ ਵੀ ਦਿੱਤਾ
ਰਿੜਕੇ ਦੁੱਧ ਨਿਤ ਬਾਣੀ ਗਾਈ।
ਪਿਆਰ ਭਰੇ ਹਿਰਦੇ 'ਚੋਂ ਨਿਕਲੀ
ਤਾਏ ਅਮਰਦਾਸ ਕੰਨੀ ਸੁਣ ਪਾਈ।
ਹਿਰਦੇ ਬਾਣੀ ਤੀਰ ਖੁਭੋਇਆ
ਤਾਂਘ ਮਿਲਣ ਤੀਬਰ ਉਪਜਾਈ।

ਬੀਬੀ ਅਮਰੋ ਤਾਇਆ ਜੀ ਨੂੰ
ਪਿਤਾ ਗੁਰੂ ਤੱਕ ਆਣ ਪੁਚਾਇਆ।
ਅਮਰਦਾਸ ਸਿੱਖ ਐਸਾ ਬਣਿਆ
ਗੁਰ ਸੇਵਾ ਨੂੰ ਸਿਖਰ ਪੁਚਾਇਆ।

ਧਰਮ ਦੀ ਮੂਰਤ ਮਾਤਾ ਖੀਵੀ
ਖੇੜੇ ਵਿਚ ਨਿੱਤ ਸੀ ਰਹਿੰਦੀ।

ਰਾਜ਼ੀ ਵਿਚ ਰਜ਼ਾ ਦੇ ਰਹਿਣਾ
ਪੁੱਤਰਾਂ ਨੂੰ ਵੀ ਨਿੱਤ ਇਹ ਕਹਿੰਦੀ।
ਨਾਮ ਜਪਣ ਤੇ ਪਤੀ ਰੀਝਾਵਣ
ਇੱਛਾ ਨਿੱਤ ਮਨ ਉਸਦੇ ਰਹਿੰਦੀ।
ਲੰਗਰ ਸੇਵਾ ਕਰੇ ਘਨੇਰੀ
ਵਿਹਲੀ ਹੋ ਉਹ ਕਦੇ ਨਾ ਬਹਿੰਦੀ।

ਪਤੀ ਗੁਰੂ ਦਾ ਹੁਕਮ ਮੰਨ ਕੇ
ਸੇਵਾ ਵਿਚ ਉਸ ਜੀਵਨ ਲਾਇਆ।
ਨਾਮ ਜਪੇ ਤੇ ਕਰੇ ਨਿਤ ਸੇਵਾ
ਇਕ ਪਲ ਵੀ ਨਾ ਕਦੇ ਗੁਆਇਆ।

ਗੁਰੂ ਪ੍ਰੇਮ ਤੇ ਬਾਣੀ ਦੇ ਸੰਗ
ਹਿਰਦਾ ਉਸਦਾ ਐਸਾ ਰੰਗਿਆ।
ਕੜਛਾ ਫੜ ਲੰਗਰ ਸੇਵਾ ਬਿਨ
ਉਸ ਨੇ ਕਦੇ ਕੁਝ ਹੋਰ ਨਾ ਮੰਗਿਆ।
ਪੁੱਤਰਾਂ ਤਾਈਂ ਸੁਮਤਿ ਉਸ ਦਿੱਤੀ
ਧੀ ਨੂੰ ਵੀ ਬਾਣੀ ਰੰਗ ਰੰਗਿਆ।
ਗੁਰੂ ਅਮਰਦਾਸ ਤੋਂ ਖ਼ਿਮਾ ਮੰਗਣ ਤੋਂ
ਹਿਰਦਾ ਉਸਦਾ ਮੂਲ ਨਾ ਸੰਗਿਆ।

ਅੰਤ ਸਮੇਂ ਜਦ ਮਾਤਾ ਜੀ ਦੇ
ਪ੍ਰਾਣ ਪੰਖੇਰੂ ਲਾਈ ਉਛਾਰੀ।
ਪੰਚਮ ਪਿਤਾ ਪਹੁੰਚ ਕੇ ਉਥੇ
ਅਸ਼ੀਰਵਾਦ ਉਸ ਦਿੱਤੀ ਨਿਆਰੀ।



# ਭਲੇ ਅਮਰਦਾਸ ਗੁਣ ਤੇਰੇ
# ਤੇਰੀ ਉਪਮਾ ਤੋਹਿ ਬਨਿ ਆਵੈ

ਤੇਜ ਭਾਨ ਦਾ ਪੁੱਤ ਪਿਆਰਾ
ਨਾਮ ਅਮਰਦਾਸ ਕਹਾਵੈ।
ਖੇਤੀ ਅਤੇ ਵਣਜ ਵਿਹਾਰ ਵਿਚ
ਪਿਤਾ ਅਪਣੇ ਦਾ ਹੱਥ ਵਟਾਵੇ।
ਅਠਾਈ ਸਾਲ ਦੀ ਆਯੂ ਹੋਈ
ਵਿਚ ਗ੍ਰਿਹਸਥ ਪ੍ਰਵੇਸ਼ ਕਰਾਵੇ।
ਦੋ ਪੁੱਤਰ, ਦੋ ਧੀਆਂ ਹੋਈਆਂ
ਸਭਨਾਂ ਨੂੰ ਉਹ ਲਾਡ ਲਡਾਵੇ।
ਧਰਮ ਕਰਮ ਦਾ ਚਾਉ ਸੀ ਮਨ ਵਿਚ
ਬ੍ਰਾਹਮਣਾਂ ਨੂੰ ਬਹੁ ਦਾਨ ਕਰਾਵੈ।
'ਭਲੇ ਅਮਰਦਾਸ ਗੁਣ ਤੇਰੇ
ਤੇਰੀ ਉਪਮਾ ਤੋਹਿ ਬਨਿ ਆਵੈ।'

ਧਰਮ ਰੁਚੀ ਸੀ ਏਨੀ ਪ੍ਰਬਲ
ਵਿਹਾਰ ਕਰਦਿਆਂ ਭਜਨ ਸੀ ਗਾਉਂਦੇ।
ਬਿਤਾਲੀ ਸਾਲ ਦੀ ਆਯੂ ਹੋਈ
ਇਸ਼ਨਾਨ ਗੰਗਾ ਆਰੰਭ ਕਰਾਉਂਦੇ।
ਵੀਹ ਵਰ੍ਹੇ ਤੱਕ ਨੇਮ ਨਿਭਾਇਆ
ਕਦੇ ਨਾ ਨਾਗਾ ਜਾਣ ਤੋਂ ਪਾਉਂਦੇ।
ਕਰ ਇਸ਼ਨਾਨ ਫਿਰ ਲਾਉਣ ਸਮਾਧੀ
ਗੰਗਾ ਵਿਚ ਸਨ ਚਿੱਤ ਲਗਾਉਂਦੇ।
ਵੀਹ ਵਰ੍ਹੇ ਤਪ ਸਾਧਨ ਤੇ ਵੀ
ਸ਼ਾਂਤਿ ਵਿਹੂਣਾ ਮਨ ਤੜਪਾਵੈ।
'ਭਲੇ ਅਮਰਦਾਸ ਗੁਣ ਤੇਰੇ
ਤੇਰੀ ਉਪਮਾ ਤੋਹਿ ਬਨਿ ਆਵੈ।'

ਇਕ ਵਾਰੀ ਗੰਗਾ ਤੋਂ ਮੁੜਦੇ
ਬ੍ਰਹਮਚਾਰੀ ਇਕ ਬਣਿਆ ਯਾਰ।
ਧਰਮ ਕਰਮ ਦੀਆਂ ਗੱਲਾਂ ਕਰਦੇ
ਘਰ ਪਹੁੰਚੇ ਸੀ ਮੰਜ਼ਿਲ ਮਾਰ।
ਮਹਿਮਾਨ-ਨਿਵਾਜ਼ੀ ਪੂਰੀ ਕੀਤੀ
ਸੇਵਾ ਕੀਤੀ ਨਾਲ ਪਿਆਰ।
ਬ੍ਰਹਮਚਾਰੀ ਸਾਧੂ ਫਿਰ ਪੁੱਛਿਆ
ਗੁਰ ਕਿਹੜਾ ਤੂੰ ਲਿਆ ਹੈ ਧਾਰ।

ਨਿਗੁਰੇ ਹੋਣ ਦੀ ਵਿਥਿਆ ਸੁਣ ਕੇ
ਸਾਧੂ ਕੌੜੇ ਬੋਲ ਸੁਣਾਵੇ।
'ਭਲੇ ਅਮਰਦਾਸ ਗੁਣ ਤੇਰੇ
ਤੇਰੀ ਉਪਮਾ ਤੋਹਿ ਬਨਿ ਆਵੈ।'

ਉਸ ਦਿਨ ਤੋਂ ਬਸ ਗੰਗਾ ਛੱਡੀ
ਗੁਰੂ ਭਾਲ ਵਿਚ ਚਿੱਤ ਲਗਾਇਆ।
ਗੁਰ ਅੰਗਦ ਪੁਤਰੀ ਬੀਬੀ ਅਮਰੋ
ਅੰਮ੍ਰਿਤ ਵੇਲੇ ਰੇੜਕਾ ਪਾਇਆ।
ਉਹ ਸੀ ਨੂੰਹ ਭਾਈ ਛੋਟੇ ਦੀ
ਬਾਣੀ ਦਾ ਉਸ ਸ਼ਬਦ ਸੀ ਗਾਇਆ।
ਬਾਣੀ ਸੁਣ ਕੇ ਅਮਰਦਾਸ ਨੂੰ
ਅਰਸ਼ੀ ਪਿਆਰ ਦਾ ਰਸ ਸੀ ਆਇਆ।

ਅਮਰੋ ਨੂੰ ਲੈ ਸੰਗ ਆਪਣੇ
ਝਬਦੇ ਗੁਰ ਦਰਬਾਰ ਵਿਚ ਆਵੈ।
'ਭਲੇ ਅਮਰਦਾਸ ਗੁਣ ਤੇਰੇ
ਤੇਰੀ ਉਪਮਾ ਤੋਹਿ ਬਨਿ ਆਵੈ।'

ਭੁੱਲ ਕੇ ਰਿਸ਼ਤਾ ਕੁੜਮਾ-ਚਾਰੀ
ਦਾਸ ਰੂਪ ਹੋ ਸਿੱਖੀ ਧਾਰੀ।

ਗੁਰੂ ਪਿਆਰ ਵਿਚ ਟੁੱਭੀ ਲਾ ਕੇ
ਸਿੱਖੀ ਰਹਿਤ ਉਸ ਕਰੀ ਪਿਆਰੀ।
ਬਾਹਠ ਵਰ੍ਹੇ ਦੀ ਬ੍ਰਿਧ ਅਵਸਥਾ
ਸੇਵਾ ਦੀ ਪੰਡ ਚੁੱਕੀ ਭਾਰੀ।
ਸਾਸ ਸਾਸ ਸਿਮਰਨ ਵਿਚ ਬੀਤੇ
ਪਿੱਛੇ ਦੀ ਸਭ ਯਾਦ ਵਿਸਾਰੀ।
ਸੇਵਾ ਸਿਮਰਨ ਲੀਨ ਹੋਇਕੈ
ਅਚਰਜ ਕੌਤਕ ਕਰ ਦਿਖਲਾਵੈ।
'ਭਲੇ ਅਮਰਦਾਸ ਗੁਣ ਤੇਰੇ
ਤੇਰੀ ਉਪਮਾ ਤੋਹਿ ਬਨਿ ਆਵੈ।'

ਅਮਰਦਾਸ ਜੀ ਅੱਧੀ ਰਾਤੀਂ
ਗਾਗਰ ਚੁੱਕ ਕੇ ਨਾਲ ਪਿਆਰ।
ਗੁਰੂ ਕੇ ਖੂਹ ਤੋਂ ਭਰਦੇ ਗਾਗਰ
ਚੁੱਕ ਲਿਆਉਣ ਦੀ ਕਰਦੇ ਕਾਰ।
ਅੰਮ੍ਰਿਤ ਵੇਲੇ ਸਤਿਗੁਰੂ ਜੀ ਨੂੰ
ਇਸ਼ਨਾਨ ਕਰਾਉਂਦੇ ਨਾਲ ਪਿਆਰ।
ਲੰਗਰ ਵਿਚ ਵੀ ਸੇਵ ਕਮਾਉਂਦੇ
ਬਿਰਧ ਅਵਸਥਾ ਸ਼ਕਤੀ ਧਾਰ।
ਸੇਵਾ ਕਰਦੇ ਨਾਮ ਧਿਆਉਂਦੇ
ਦਰਸ ਬਿਨਾਂ ਨਾ ਜੀਵਨ ਭਾਵੈ।
'ਭਲੇ ਅਮਰਦਾਸ ਗੁਣ ਤੇਰੇ
ਤੇਰੀ ਉਪਮਾ ਤੋਹਿ ਬਨਿ ਆਵੈ।'

ਅਤਿ ਸਰਦੀ ਸੀ ਸਰਦ ਰੁੱਤ ਸੀ
ਕਾਂਬਾ ਛਿੜਦਾ ਨਿਕਲਿਆਂ ਬਾਹਰ।
ਫਿਰ ਵੀ ਤਜੀ ਨ ਗਾਗਰ ਸੇਵਾ
ਨੇਮ ਨਿਭਾਏ ਨਿਭਾਵਣਹਾਰ।

ਰਾਤ ਹਨੇਰੀ ਕੁੰਡੇ ਨਾਲ ਅੜ ਕੇ
ਡਿੱਗ ਪਏ ਇਕ ਘਰ ਦੇ ਬਾਹਰ।
ਜੁਲਾਹੀ ਕਹਿਆ ਇਹ ਅਮਰੂ ਨਿਥਾਵਾਂ
ਫਿਰਦਾ ਹੈ ਜੋ ਝੌਲਿਆਂ-ਹਾਰ।
ਕੌੜੇ ਬਚਨ ਨਿਰਾਦਰ ਵਾਲੇ
ਅਮਰਦਾਸ ਨਾ ਦਿਲ ਨੂੰ ਲਾਵੈ।
'ਭਲੇ ਅਮਰਦਾਸ ਗੁਣ ਤੇਰੇ
ਤੇਰੀ ਉਪਮਾ ਤੋਹਿ ਬਨਿ ਆਵੈ।'

ਬਹੁ ਪ੍ਰਕਾਰੀ ਸੇਵ ਨਿਭਾ ਕੇ
ਅਮਰਦਾਸ ਗੁਰਿਆਈ ਪਾਈ।
ਨਿਮਾਣਿਆਂ ਮਾਣ ਨਿਥਾਵਿਆਂ ਥਾਨ
ਨਿਓਟਿਆਂ ਓਟ ਦੀ ਪਦਵੀ ਪਾਈ।
ਸਿਮਰਨ ਸੇਵਾ ਵੇਖ ਨਿਪੁੰਨਤਾ
ਵਿਚ ਅਮਰਦਾਸ ਗੁਰ ਜੋਤ ਟਿਕਾਈ।
ਨਮਸਕਾਰ ਕਰ, ਭੇਟ ਚੜ੍ਹਾਇਕੇ
ਅਮਰਦਾਸ ਗੁਰ ਗੱਦੀ ਬਿਠਾਈ।
ਗੁਰ ਅੰਗਦ ਪੁੱਤ ਅਪਮਾਨ ਸੀ ਕੀਤਾ
ਗੁਰ ਅਮਰਦਾਸ ਨ ਰੋਸ ਮਨਾਵੈ।
'ਭਲੇ ਅਮਰਦਾਸ ਗੁਣ ਤੇਰੇ
ਤੇਰੀ ਉਪਮਾ ਤੋਹਿ ਬਨਿ ਆਵੈ।'

ਜਾਗੀਰਦਾਰ ਗੋਂਦਾ ਇਕ ਚਾਹੁੰਦਾ
ਅਪਣੇ ਨਾਂ 'ਤੇ ਨਗਰ ਵਸਾਈ।
ਗੁਰੂ ਅੰਗਦ ਨੇ ਅਮਰਦਾਸ ਨੂੰ
ਨਗਰ ਦੀ ਵਿਉਂਤ ਬਣਾ ਸਮਝਾਈ।
ਹੁਕਮ ਮੰਨ ਕੇ ਅਮਰਦਾਸ ਜੀ
ਗੋਇੰਦਵਾਲ ਲਿਆ ਨਗਰ ਵਸਾਈ।

ਪਾ ਆਦੇਸ਼ ਉੱਥੇ ਹੀ ਵਸਿਆ

ਸਭ ਸਨਬੰਧੀ ਲਏ ਬੁਲਾਈ।

ਅੱਜ ਵੀ ਨਗਰ ਇਹ ਵਿਚ ਪੰਥ ਦੇ

ਧਰਮ ਦਾ ਕੇਂਦਰ ਮੂਲ ਕਹਾਵੈ।

'ਭਲੇ ਅਮਰਦਾਸ ਗੁਣ ਤੇਰੇ

ਤੇਰੀ ਉਪਮਾ ਤੋਹਿ ਬਨਿ ਆਵੈ।'

ਗੋਇੰਦਵਾਲ ਵਿਚ ਬ੍ਰਾਹਮਣਾਂ ਨੇ ਸੀ

ਕਰੜੀ ਜਾਤ ਪਾਤ ਵੰਡ ਪਾਈ।

ਖੂਹਾਂ ਉੱਤੇ ਜਾਣ ਨਾ ਦਿੰਦੇ,

ਲੁਕਾਈ ਤਰਸ ਰਹੀ ਤਿਰਿਹਾਈ।

ਸਭ ਦੀ ਲੋੜ ਪੂਰਾਵਣ ਦੇ ਲਈ

ਬਾਉਲੀ ਸੁੰਦਰ ਇਕ ਬਣਾਈ।

ਕਹੀ ਟੋਕਰੀ ਆਪੂੰ ਫੜ ਕੇ

ਸਿੱਖਾਂ ਨਾਲ ਰਲ ਸੇਵ ਕਮਾਈ।

ਅਮਰਦਾਸ ਗੁਰ ਬਿਰਧ ਅਵਸਥਾ

ਕੈਸੇ ਕਰਤਬ ਕਰ ਦਿਖਲਾਵੈ।

'ਭਲੇ ਅਮਰਦਾਸ ਗੁਣ ਤੇਰੇ

ਤੇਰੀ ਉਪਮਾ ਤੋਹਿ ਬਨਿ ਆਵੈ।'

ਗੁਰ ਨਾਨਕ, ਗੁਰ ਅੰਗਦ ਜੀ ਨੇ

ਸਾਂਝਾ ਲੰਗਰ ਰੀਤ ਚਲਾਈ।

ਲੰਗਰ ਛਕੇ ਬਿਨਾਂ ਨਾ ਦਰਸ਼ਨ

ਗੁਰੂ ਅਮਰਦਾਸ ਕੀਤੀ ਕਰੜਾਈ।

ਅਕਬਰ ਵੀ ਪੰਗਤ ਵਿਚ ਬਹਿ ਕੇ

ਲੰਗਰ ਛਕ ਗੁਰ ਦਰਸ਼ਨ ਪਾਈ।

ਜਾਤ ਅਭਿਮਾਨੀ ਤਪੀਏ ਆ ਕੇ

ਲੰਗਰ ਛਕਣ ਤੋਂ ਕਾਣ ਸੀ ਖਾਈ।

ਮੋਹਰਾਂ ਦਾ ਲੋਭੀ ਹੋ ਤਪੀਆ
ਕੰਧ ਟਪਾ ਪੁੱਤ ਆਨ ਬਿਠਾਵੈ।
'ਭਲੇ ਅਮਰਦਾਸ ਗੁਣ ਤੇਰੇ
ਤੇਰੀ ਉਪਮਾ ਤੋਹਿ ਬਨਿ ਆਵੈ।'

ਸਿਮ੍ਰਿਤ ਸਾਸਤ੍ਰ ਬੇਦ ਸੁਣਾ ਕੇ
ਪੰਡਤਾਂ ਨਾਰੀ ਮਾਣ ਘਟਾਇਆ।
ਮੰਦਰਾਂ ਵਿਚ ਦੇਵੀ ਨੂੰ ਪੂਜਣ
ਕਹਿੰਦੇ ਉਸਨੂੰ ਲਛਮੀ ਮਾਇਆ।
ਘਰ ਵਿਚ ਰੱਖਣ ਬਣਾ ਕੇ ਗੋਲੀ
ਪੈਰ ਦੀ ਜੁੱਤੀ ਉਹਨੂੰ ਬਣਾਇਆ।
ਪਤੀ ਮਰੇ ਚਿਖਾ ਵਿਚ ਸਾੜਨ
ਸਤੀ ਆਖ ਉਹਨੂੰ ਪੂਜਯ ਸਦਾਇਆ।
ਰਸਮ ਸਤੀ ਦੀ ਖ਼ਤਮ ਕਰਾ ਕੇ
ਨਾਰੀ ਦੇ ਗੁਰ ਦੁੱਖ ਮਿਟਾਵੈ।
'ਭਲੇ ਅਮਰਦਾਸ ਗੁਣ ਤੇਰੇ
ਤੇਰੀ ਉਪਮਾ ਤੋਹਿ ਬਨਿ ਆਵੈ।'



## ਭਾਈ ਗੁਰਦਾਸ ਜੀ

ਗੁਰੂ ਅਮਰਦਾਸ ਦਾ ਭਰਾ ਚਚੇਰਾ
ਦਾਤਾਰ ਚੰਦ ਉਸ ਨਾਮ ਕਹਾਏ।
ਭਾਗਸ਼ਾਲੀ ਇਹ ਪੁਰਸ਼ ਸੀ ਇਤਨਾ
ਗੁਰਦਾਸ ਜੀ ਇਸਦੇ ਗ੍ਰਿਹ ਪ੍ਰਗਟਾਏ।
ਗੋਇੰਦਵਾਲ ਦੀ ਪਾਵਨ ਧਰਤੀ
ਜਨਮ ਇਨ੍ਹਾਂ ਨੇ ਲਿਆ ਸੀ ਆਏ।
ਬਾਲ ਉਮਰੇ ਵਿਦਵਾਨ ਬਣੇ ਸਨ
ਗਿਆਨ ਭੰਡਾਰ ਉਨ ਨਿਤ ਭਰਾਏ।
ਗੁਰ ਨਿਗਰਾਨੀ ਹੋਈ ਪ੍ਰਾਪਤ
ਬਚਪਨ ਤੋਂ ਹੀ ਵਿੱਦਿਆ ਪਾਈ।
ਪਰਿਪੱਕ ਹੋਏ ਵਿਚ ਸਿੱਖ ਸਿਧਾਂਤਾਂ
ਪਰਚਾਰਕ ਬਣ ਸਿੱਖੀ ਫੈਲਾਈ।

ਇਸਲਾਮ ਦੇ ਪ੍ਰਮੁੱਖ ਕੇਂਦਰਾਂ ਵਿਚ ਵੀ
ਵਿੱਦਿਆ ਉਨ੍ਹਾਂ ਪ੍ਰਾਪਤ ਹੋਈ।
ਕਾਂਸ਼ੀ ਮਥਰਾ ਜਿਹੇ ਸਥਾਨੀਂ
ਸੰਸਕ੍ਰਿਤ ਤੇ ਬ੍ਰਜ ਰਿਦੇ ਸਮੋਈ।
ਗੁਰੂ ਅਮਰਦਾਸ ਦੀ ਛਤਰ ਛਾਇਆ ਵਿਚ
ਗੁਰਮਤਿ ਦੀ ਨਿਤ ਗੱਲ ਗਲੋਈ।
ਆਤਮ ਰੰਗ ਚੜ੍ਹਿਆ ਗੁਰਬਾਣੀ
ਪ੍ਰਭੂ ਪ੍ਰੇਮ ਰਿਦ ਮਾਹਿ ਪਰੋਈ।
ਗੋਇੰਦਵਾਲ ਸੀ ਵਿੱਦਿਆ ਕੇਂਦਰ
ਗੁਰੂ ਕਾਲ ਵਿਚ ਅਤਿ ਮਹਾਨ।
ਇਸ ਕੇਂਦਰ 'ਚੋਂ ਵਿੱਦਿਆ ਪਾ ਕੇ
ਗੁਰਦਾਸ ਜੀ ਬਣ ਗਏ ਵਡ ਵਿਦਵਾਨ।

ਅਤਿ ਦੀਰਖ ਦ੍ਰਿਸ਼ਟੀ ਸੰਗ ਇਹਨਾਂ
ਗੁਰਬਾਣੀ ਦੀ ਸੂਝ ਸੀ ਪਾਈ।
ਗੁਰਸਿੱਖੀ ਦੇ ਜੋ ਹੋਏ ਵਿਰੋਧੀ
ਉਹਨਾਂ ਨੱਕ ਨਕੇਲ ਸੀ ਪਾਈ।
ਗੁਰੂ ਸਾਹਿਬ ਦੇ ਅਪਨੇ ਘਰ ਵਿਚ
ਆਪਣਿਆਂ ਸੀ ਅਤਿ ਮਚਾਈ।
ਮੰਦ ਕਰਤੂਤੀ ਪ੍ਰਿਥੀ ਚੰਦ ਦੇ
ਕੋਝੇ ਯਤਨਾਂ ਨੂੰ ਉਨ ਲਿਆ ਨਥਾਈ।

ਔਝੜੇ ਜਾਂਦੀਆਂ ਸੰਗਤਾਂ ਨੂੰ ਵੀ
ਭਾਈ ਸਾਹਿਬ ਨੇ ਸੱਚ ਸਮਝਾਇਆ।
ਮੀਣਿਆਂ ਜਾਲ ਵਿਛਾਇਆ ਜਿਹੜਾ
ਤਿਣਕਾ ਤਿਣਕਾ ਉਹਦਾ ਕਰਾਇਆ।

ਭਵਨ ਉਸਾਰੀ ਦੇ ਕਾਰਜ ਨੂੰ
ਗੁਰੂ ਅਰਜਨ ਦੇਵ ਨੇ ਸੀ ਅਪਨਾਇਆ।
ਹਰਿਮੰਦਰ ਸਾਹਿਬ ਉਸਾਰੀ ਵੇਲੇ
ਭਾਈ ਗੁਰਦਾਸ ਨੇ ਪੂਰਾ ਹੱਥ ਵਟਾਇਆ।
ਰਾਜਨੀਤ ਲਈ ਛੇਵੇਂ ਗੁਰ ਜਦ
ਅਕਾਲ ਤਖ਼ਤ ਆਰੰਭ ਕਰਾਇਆ।
ਭਾਈ ਗੁਰਦਾਸ ਤੇ ਬੁੱਢੇ ਬਾਝੋਂ
ਹੋਰ ਕਿਸੇ ਨਾ ਹੱਥ ਲਵਾਇਆ।

ਤਰਨ ਤਾਰਨ ਕਰਤਾਰ ਪੁਰੇ ਦੇ
ਪੰਜਵੇਂ ਗੁਰ ਜਦ ਨਗਰ ਵਸਾਏ।
ਸੱਜਾ ਹੱਥ ਗੁਰੂ ਦਾ ਬਣ ਕੇ
ਅਣਥੱਕ ਯਤਨ ਗੁਰਦਾਸ ਕਰਾਏ।

ਗੁਰੂ ਅਰਜਨ ਜੀ ਨੇ ਬਾਣੀ ਨੂੰ ਸੀ
ਗ੍ਰੰਥ ਰੂਪ ਸਜਾਉਣਾ ਚਾਹਿਆ।

ਭਾਈ ਗੁਰਦਾਸ ਨੇ ਇਸ ਕਾਰਜ ਲਈ
ਲਿਖਾਰੀ ਬਣਨ ਦਾ ਮਾਨ ਸੀ ਪਾਇਆ।
ਬਾਣੀ ਲਿਖਣ ਦੀ ਸੇਵ ਨਿਭਾਉਂਦੇ
ਆਪ ਵੀ ਇਨ੍ਹਾਂ ਨੇ ਸਾਹਿਤ ਰਚਾਇਆ।
ਵਾਰਾਂ ਲਿਖੀਆਂ ਵਿਚ ਪੰਜਾਬੀ
ਬਾਣੀ ਭਾਵ ਸੀ ਉਨ ਸਮਝਾਇਆ।

ਭਾਈ ਗੁਰਦਾਸ ਜੀ ਦੀ ਰਚਨਾ,
ਗੁਰਬਾਣੀ ਦਾ ਟੀਕਾ ਕਹਾਈ।
ਗੁੱਝੇ ਭੇਦ ਉਜਾਗਰ ਕੀਤੇ
ਸਿੱਖਾਂ ਵਿਚ ਪਾਈ ਵਡਿਆਈ।

ਭਾਈ ਗੁਰਦਾਸ ਨੇ ਵਾਰਾਂ ਲਿਖ ਕੇ
ਗੁਰ ਉਪਦੇਸ਼ ਸੀ ਖੋਲ੍ਹ ਵਿਖਾਇਆ।
ਗੁਰੂ ਨਾਨਕ ਜੀ ਤੇ ਗੁਰਸਿੱਖਾਂ ਦਾ
ਕਲਮਬੰਦ ਇਤਿਹਾਸ ਕਰਾਇਆ।
ਭਗਤਾਂ ਦੇ ਜੀਵਨ ਲਿਖ ਦਿੱਤੇ
ਜਿਨ ਭਗਤਮਾਲ ਦਾ ਰੂਪ ਸੀ ਪਾਇਆ।

ਜੀਵਨ ਦੇ ਹਰ ਪੱਖ ਨੂੰ ਛੋਹਿਆ
ਕੋਈ ਪੱਖ ਨਾ ਰਹਿਆ ਅਧੂਰਾ।
ਸ਼ਗਨ ਅਪਸ਼ਗਨ ਤੇ ਰੀਤਾਂ ਰਸਮਾਂ
ਆਚਾਰ ਵਿਹਾਰ ਦਾ ਚਿਤ੍ਰ ਵੀ ਪੂਰਾ।

ਪ੍ਰਥਮ ਵਿਆਖਿਆਕਾਰ ਬਾਣੀ ਦੇ
ਗੁਰੂ ਘਰ ਦੇ ਸਤਿਕਾਰੇ ਗੁਰਸਿੱਖ।
ਉੱਚੇ ਸੁੱਚੇ ਜੀਵਨ ਵਾਲੇ
ਸਿੱਖਾਂ ਤਾਈਂ ਪਿਆਰੇ ਗੁਰਸਿੱਖ।

ਜਾਣਕਾਰ ਗੁਰਮਤਿ ਦੇ ਡੂੰਘੇ
ਜੁਗਤਿ ਸਿੱਖੀ ਜੁਗਤਾਰੇ ਗੁਰਸਿੱਖ।
ਸ਼ੰਕਾ ਰਹਿਤ ਵਿਸ਼ਵਾਸ ਸੀ ਉਹਨਾਂ
ਦ੍ਰਿੜ ਵਿਸ਼ਵਾਸ ਆਧਾਰੇ ਗੁਰਸਿੱਖ।
ਗ੍ਰਿਹਸਥ ਧਰਮ ਹੈ ਸਭ ਤੋਂ ਉੱਤਮ
ਸਪੱਸ਼ਟ ਰੂਪ ਇਹ ਕਹਿ ਸਮਝਾਇਆ।
ਇਨ੍ਹਾਂ ਦੇ ਗ੍ਰਿਹਸਥ ਜੀਵਨ ਦਾ ਐਪਰ
ਨਕਸ਼ਾ ਕਿਸੇ ਨਾ ਖੋਲ੍ਹ ਵਿਖਾਇਆ।

ਸਿੱਖੀ ਦਾ ਪਰਚਾਰ ਕਰਨ ਹਿੱਤ
ਭਾਈ ਜੀ ਦੂਰ ਦੁਰੇਡੇ ਜਾਂਦੇ।
ਨਿਪੁੰਨਤਾ ਘੋੜ ਸਵਾਰੀ ਵਿਚ ਸੀ
ਤਾਹੀਓਂ ਘੋੜ ਵਪਾਰ ਕਰਾਂਦੇ।
ਅਕਾਲ ਤਖ਼ਤ ਦੇ ਸਭ ਤੋਂ ਪਹਿਲੇ
ਪ੍ਰਮੁੱਖ ਸੇਵਾਦਾਰ ਕਹਾਂਦੇ।
ਲੋਕ ਜੀਵਨ ਦਾ ਗਿਆਨ ਸੀ ਪੂਰਾ
ਲਿਖਤ ਰਾਹੀਂ ਸਨ ਚਿਤ੍ਰ ਵਿਖਾਂਦੇ।
ਸਿੱਖੀ ਸਿਦਕ ਭਰੋਸੇ ਦੇ ਸੰਗ
ਗੁਰਮਤਿ ਦਾ ਸੰਦੇਸ਼ ਫੈਲਾਵਣ।
ਸਿੱਖੀ ਵਿਚ ਸਥਾਨ ਸੀ ਉੱਚਾ
ਹਿਰਦੇ ਕਦੇ ਨਾ ਮਾਨ ਵਸਾਵਣ।

ਚਹੁੰ ਗੁਰੂਆਂ ਦੀ ਵਿਚ ਹਜ਼ੂਰੀ
ਜੀਵਨ ਦੇ ਕਈ ਵਰ੍ਹੇ ਬਿਤਾਏ:
ਸਿੱਖ ਰਹਿਤ ਦੇ ਨਿਯਮਾਂ ਨੂੰ ਉਨ
ਜੀਵਨ ਵਿਚ ਸੀ ਲਿਆ ਕਮਾਏ।
ਗਹਿਰ ਗੰਭੀਰ ਬਿਰਤੀ ਦੇ ਸਵਾਮੀ
ਬ੍ਰਹਮ ਗਿਆਨੀ ਵਿਦਵਾਨ ਕਹਾਏ।

ਸਿੱਖ ਸਿਧਾਂਤ ਪਰਚਾਰਨ ਦੇ ਲਈ

ਨਿਜ ਜੀਵਨ ਲਿਆ ਲੇਖੇ ਲਾਏ।

ਗੋਇੰਦਵਾਲ ਵਿਚ ਜਨਮ ਲਿਆ ਸੀ

ਦੂਰ ਦੂਰ ਤੱਕ ਰਟਨ ਕਰਾਏ।

ਅਠੱਤਰ ਵਰ੍ਹੇ ਦੀ ਉਮਰ ਭੋਗ ਕੇ

ਇਸੇ ਨਗਰ ਪਰਲੋਕ ਸਿਧਾਏ।



# ਧੰਨੁ ਧੰਨੁ ਰਾਮਦਾਸ ਗੁਰੁ
# ਜਿਨਿ ਸਿਰਿਆ ਤਿਨੈ ਸਵਾਰਿਆ॥

ਚੂਨਾ ਮੰਡੀ ਸ਼ਹਿਰ ਲਾਹੌਰ ਵਿਚ
ਰਾਮਦਾਸ ਪ੍ਰਕਾਸ਼ ਸੀ ਪਾਇਆ।
ਮਾਤ ਪਿਤਾ ਘਰ ਪੁੱਤ ਪਲੇਠਾ
ਸਭ ਨੇ ਜੇਠਾ ਆਖ ਬੁਲਾਇਆ।
ਬਾਲੀ ਉਮਰ ਸੀ ਮਾਤ ਪਿਤਾ ਨੂੰ
ਧੁਰ ਦਰਗਾਹੋਂ ਸੱਦਾ ਆਇਆ।
ਹੋਇਆ ਯਤੀਮ ਰਹਿ ਗਿਆ 'ਕੱਲਾ
ਉੱਠ ਗਿਆ ਸਿਰ ਤੋਂ ਪਿਆਰ ਦਾ ਸਾਇਆ।
ਬਾਸਰਕੇ ਤੋਂ ਨਾਨੀ ਨੇ ਆ ਕੇ
ਪਿਆਰ ਨਾਲ ਪੁਚਕਾਰਿਆ।
'ਧੰਨੁ ਧੰਨੁ ਰਾਮਦਾਸ ਗੁਰੁ
ਜਿਨਿ ਸਿਰਿਆ ਤਿਨੈ ਸਵਾਰਿਆ।'

ਬਾਸਰਕੇ ਸੀ ਪਿੰਡ ਨਾਨੀ ਦਾ
ਸੀ ਗਰੀਬੜੀ ਮਾਈ।
ਘੁੰਗਣੀਆਂ ਵੇਚਣ ਕਾਰ ਜੇਠੇ ਨੇ
ਖ਼ੁਸ਼ੀ ਨਾਲ ਅਪਨਾਈ।
ਨਾਨੀ ਦੋਹਤਾ ਕਰਨ ਗੁਜ਼ਾਰਾ
ਗ਼ਰੀਬ ਗੁਰਬਾ ਵੀ ਆ ਕੇ ਖਾਈ।
ਅਮਰਦਾਸ ਦਾ ਨਾਮ ਸੀ ਏਥੇ
ਅਸੀਸ ਉਨ੍ਹਾਂ ਦੀ ਜੇਠੇ ਪਾਈ।
ਵਿਵਹਾਰ ਵੇਖ ਕੇ ਜੇਠਾ ਜੀ ਦਾ
ਅਮਰਦਾਸ ਜੀ ਬਹੁਤ ਪਿਆਰਿਆ।
'ਧੰਨੁ ਧੰਨੁ ਰਾਮਦਾਸ ਗੁਰੁ
ਜਿਨਿ ਸਿਰਿਆ ਤਿਨੈ ਸਵਾਰਿਆ।'

ਗੁਰ ਅੰਗਦ ਸ਼ਰਨੀਂ ਅਮਰਦਾਸ ਜੀ
ਵਿਚ ਖਡੂਰੇ ਆਏ।
ਅੰਗਦ ਗੁਰ ਦੇ ਹੁਕਮ ਨਾਲ ਸੀ
ਨਗਰ ਗੋਇੰਦਵਾਲ ਵਸਾਏ।
ਇੱਥੇ ਹੀ ਫਿਰ ਕੀਆ ਬਸੇਰਾ
ਸਾਕ ਸੰਬੰਧ ਵੀ ਲਏ ਬੁਲਾਏ।
ਅਮਰਦਾਸ ਦੇ ਪਿਆਰ ਦੇ ਬੱਧੇ
ਜੇਠਾ ਜੀ ਵੀ ਇੱਥੇ ਆਏ।

ਘੁੰਗਣੀਆਂ ਵੇਚਣ ਜਾਰੀ ਰੱਖਿਆ
ਪਿਆਰ ਵਲਵਲਾ ਹੋਰ ਉਭਾਰਿਆ।
'ਧੰਨੁ ਧੰਨੁ ਰਾਮਦਾਸ ਗੁਰੁ
ਜਿਨਿ ਸਿਰਿਆ ਤਿਨੈ ਸਵਾਰਿਆ।'

ਗੁਰਿਆਈ ਪਾ ਕੇ ਅਮਰਦਾਸ ਜੀ
ਗੋਇੰਦਵਾਲ ਹੀ ਵਾਸ ਰਖਾਇਆ।
ਲੋਕ ਭਲਾਈ ਹਿਤ ਗੁਰੂ ਜੀ
ਬਾਉਲੀ ਦਾ ਨਿਰਮਾਣ ਕਰਾਇਆ।
ਜੇਠਾ ਜੀ ਇਸ ਕਾਰ ਵਿਚ ਵੀ
ਸੇਵਾ ਕੀਤੀ ਮਾਣ ਤਜਾਇਆ।
ਗੁਰੂ ਅਮਰਦਾਸ ਤੱਕ ਸਿੱਖ ਦਾ ਜੀਵਨ
ਧੀ ਭਾਨੀ ਸੰਜੋਗ ਕਰਾਇਆ।

ਬਣ ਕੇ ਗੁਰੂ ਜਵਾਈ ਜੇਠਾ
ਸੇਵਾ ਸੰਗ ਨਿਜ ਹੋਰ ਸ਼ਿੰਗਾਰਿਆ।
'ਧੰਨੁ ਧੰਨੁ ਰਾਮਦਾਸ ਗੁਰੁ
ਜਿਨਿ ਸਿਰਿਆ ਤਿਨੈ ਸਵਾਰਿਆ।'

ਗੁਰੂ ਜੀ ਤੋਂ ਲਿਵ ਜੋੜਨ ਦੀ
ਲਈ ਵਿਚਾਰ ਅਸੀਸ ਵੀ ਪਾਈ।

ਭਗਤੀ ਸੰਗ ਪਿਆਰ ਵੀ ਪਾਇਆ
ਮਨ ਜਾਗਿਆ ਤੇ ਕੰਵਲ ਖਿੜਾਈ।
ਨੈਂਅ ਪ੍ਰੇਮ ਦੀ ਚਲੀ ਨਿਰੰਤਰ
ਪ੍ਰੇਮ ਰਸ ਵਿਚ ਸੇਵ ਕਮਾਈ।
ਮਿੱਠਤ ਸ਼ਰਧਾ ਸੰਜੋਅ ਬਣਾ ਕੇ
ਸੰਤੋਖ ਕਨਾਤ ਸੀ ਤਾਣ ਵਿਖਾਈ।
ਪਿਰਮ ਪਿਆਲਾ ਭਰਿਆ ਮਿਲਿਆ
ਪ੍ਰੇਮ ਨਾਲ ਸੀ ਆਪ ਸ਼ਿੰਗਾਰਿਆ।
'ਧੰਨੁ ਧੰਨੁ ਰਾਮਦਾਸ ਗੁਰੁ
ਜਿਨਿ ਸਿਰਿਆ ਤਿਨੈ ਸਵਾਰਿਆ।'

ਗੁਰੂ ਅਮਰਦਾਸ ਦੇ ਹੁਕਮ ਨਾਲ ਫਿਰ
ਰਾਮ ਦਾਸ ਇਕ ਚੱਕ ਵਸਾਇਆ।
ਚੱਕ ਗੁਰੂ ਦਾ ਕਹਿੰਦੇ ਉਸਨੂੰ
ਪਿੱਛੋਂ ਰਾਮਦਾਸ ਪੁਰ ਅਖਵਾਇਆ।
ਰਾਮਦਾਸ ਪੁਰੇ ਦੇ ਮੱਧ ਵਿਚ ਗੁਰ ਨੇ
ਅੰਮ੍ਰਿਤ ਦਾ ਇਕ ਤਾਲ ਖੁਣਾਇਆ।
ਗੁਰੂ ਬਾਜ਼ਾਰ ਵੀ ਬਣਿਆ ਸੁੰਦਰ
ਸਿੱਖਾਂ ਦਾ ਰੁਜ਼ਗਾਰ ਚਲਾਇਆ।
ਗੁਰੂ ਅਮਰਦਾਸ ਜੋ ਨਕਸ਼ਾ ਵਾਹਿਆ
ਉਸ ਨਕਸ਼ੇ ਨੂੰ ਗਿਆ ਸ਼ਿੰਗਾਰਿਆ।
'ਧੰਨੁ ਧੰਨੁ ਰਾਮਦਾਸ ਗੁਰੁ
ਜਿਨਿ ਸਿਰਿਆ ਤਿਨੈ ਸਵਾਰਿਆ।'

ਜਿਵ ਲਹਿਣੇ ਨੇ ਹੁਕਮ ਮੰਨ ਕੇ
ਘਾਲ ਕਮਾ ਗੁਰਿਆਈ ਪਾਈ।
ਅਮਰਦਾਸ ਗੁਰ ਸੇਵਾ ਕਰਕੇ
ਗੁਰ ਅੰਗਦ ਨੂੰ ਲਿਆ ਰੀਝਾਈ।

ਸੇਵਾ ਦੇ ਵਿਚ ਰੰਗ ਕੇ ਆਪਾ
ਰਾਮਦਾਸ ਨੇ ਪਾਈ ਵਡਾਈ।
ਗੁਰੂ ਹੁਕਮ ਵਿਚ ਥੜ੍ਹੇ ਬਣਾਏ
ਗੁਰੂ ਕਹੇ ਤੇ ਦੇਂਦਾ ਢਾਹੀ।
ਗੁਰੂ ਅਮਰਦਾਸ ਰੀਝ ਕੇ ਸੇਵਾ
ਰਾਮਦਾਸੈ ਗੁਰ ਕਹਿ ਪਿਆਰਿਆ।
**'ਧੰਨੁ ਧੰਨੁ ਰਾਮਦਾਸ ਗੁਰੁ**
ਜਿਨਿ ਸਿਰਿਆ ਤਿਨੈ ਸਵਾਰਿਆ।'

ਰਾਮਦਾਸ ਜੀ ਮਹਾਨ ਪੁਰਸ਼ ਸਨ
ਆਪਾ ਕਦੇ ਜਣਾਇਆ ਨਾਹੀਂ।
ਬਾਉਲੀ ਵਿਚੋਂ ਗਾਰ ਸੀ ਕੱਢਦੇ
ਭਾਰ ਢੋਣੋਂ ਸ਼ਰਮਾਇਆ ਨਾਹੀਂ।
ਜੋ ਸੇਵਾ ਮਿਲਦੀ ਉਹ ਕਰਦੇ
ਵੱਟ ਮੱਥੇ ਕਦੇ ਪਾਇਆ ਨਾਹੀਂ।
ਸ਼ਰਧਾ ਪਿਆਰ ਦੇ ਵਿਚ ਨਿਤ ਰਹਿੰਦੇ
ਬਾਣੀ ਤਾਈਂ ਭੁਲਾਇਆ ਨਾਹੀਂ।
ਜੋਤੀ ਵਿਚ ਗੁਰ ਜੋਤ ਮਿਲਾ ਕੇ
ਗੁਰ ਨੇ ਗੁਰ ਕਹਿ ਨਮਸਕਾਰਿਆ।
'ਧੰਨੁ ਧੰਨੁ ਰਾਮਦਾਸ ਗੁਰੁ
ਜਿਨਿ ਸਿਰਿਆ ਤਿਨੈ ਸਵਾਰਿਆ।'

ਸਰੋਵਰ ਜਦੋਂ ਪੂਰਾ ਗਿਆ ਖੁਣਿਆ
ਮੱਧ ਵਿਚ ਉਸਦੇ ਥੜ੍ਹਾ ਬਣਾਇਆ।
ਓਸ ਥੜ੍ਹੇ ਤੇ ਬਹਿ ਕੇ ਸਤਿਗੁਰ
ਨਿਤ ਸੰਗਤਾਂ ਨੂੰ ਉਪਦੇਸ਼ ਸੁਣਾਇਆ।
ਇੱਥੇ ਹੀ ਹਰਿਮੰਦਰ ਬਣਿਆ
ਅੰਮ੍ਰਿਤਸਰ ਫਿਰ ਨਗਰ ਕਹਾਇਆ।

ਵਿਚ ਸਰੋਵਰ ਤਨ ਸਵੱਛ ਕਰ
ਸੁਣ ਬਾਣੀ ਮਨ ਪਵਿੱਤ ਕਰਾਇਆ।
ਅੰਦਰੋਂ ਬਾਹਰੋਂ ਨਿਰਮਲ ਕਰਕੇ
ਸਿੱਖਾਂ ਵਿਚ ਪ੍ਰਭ ਪ੍ਰੇਮ ਉਭਾਰਿਆ।
'ਧੰਨੁ ਧੰਨੁ ਰਾਮਦਾਸ ਗੁਰੁ
ਜਿਨਿ ਸਿਰਿਆ ਤਿਨੈ ਸਵਾਰਿਆ।'

ਰਾਮਦਾਸ ਗੁਰੂ ਦੇ ਦਰਸ਼ਨ ਕਰਕੇ
ਸਭ ਸਿੱਖ ਖ਼ੁਸ਼ੀ ਮਨਾਉਂਦੇ ਸਨ।
ਰਾਜ ਜੋਗ ਤਖ਼ਤ ਜਦ ਮਿਲਿਆ
ਉਮਡ ਉਮਡ ਸਿੱਖ ਆਉਂਦੇ ਸਨ।
ਕੀਰਤਨ ਸੁਣਦੇ ਮਨ ਸਰਸਾਉਂਦੇ
ਮੋਹ ਮਾਇਆ ਇੰਜ ਤਜਾਉਂਦੇ ਸਨ।
ਨਿੰਦਕ ਦੁਸ਼ਟ ਦੋਖੀ ਵੀ ਆ ਕੇ
ਦਾਨ ਖ਼ਿਮਾ ਦਾ ਪਾਉਂਦੇ ਸਨ।
ਹਰਿ ਭਗਤੀ ਸੰਗ ਕਾਲ ਕੰਟਕ ਨੂੰ
ਸਤਿਗੁਰ ਮਾਰਿ ਵਿਡਾਰਿਆ।
'ਧੰਨੁ ਧੰਨੁ ਰਾਮਦਾਸ ਗੁਰੁ
ਜਿਨਿ ਸਿਰਿਆ ਤਿਨੈ ਸਵਾਰਿਆ।'

ਰਾਮਦਾਸ ਗੁਰੂ ਤੇ ਭਾਨੀ ਜੀ ਦੀ
ਜੋੜੀ ਬਣੀ ਸੀ ਬੜੀ ਨਿਆਰੀ।
ਦੋਵੇਂ ਸੇਵਾ ਸਿਮਰਨ ਰੰਗੇ
ਸੇਵਾ ਕਰਨ ਜਾਣ ਬਲਿਹਾਰੀ।
ਤਿੰਨ ਪੁੱਤਰ ਸਨ ਵਾਹਿਗੁਰੂ ਬਖ਼ਸ਼ੇ
ਵੱਡਾ ਪ੍ਰਿਥੀਆ ਸੀ ਦੁਨੀਆਦਾਰੀ।
ਮਹਾਂਦੇਵ ਜੀ ਬਾਲ ਜਤੀ ਸਨ
ਮੰਨਣ ਨਾ ਕੋਈ ਰਿਸ਼ਤੇਦਾਰੀ।

ਤੀਜਾ ਭਾਗੀ ਪੁਰਖ ਸੀ ਅਰਜਨ
ਨਾਨੇ ਗੁਰੂ ਸੀ ਬਹੁਤ ਪਿਆਰਿਆ।
'ਧੰਨੁ ਧੰਨੁ ਰਾਮਦਾਸ ਗੁਰੁ
ਜਿਨਿ ਸਿਰਿਆ ਤਿਨੈ ਸਵਾਰਿਆ।'

ਅਰਜਨ ਪੁੱਤਰ ਹੁਕਮ ਦਾ ਬੱਧਾ
ਹੁਕਮ ਪਿਤਾ ਦਾ ਕਦੇ ਨਾ ਮੋੜੇ।
ਹੁਕਮ ਰਜ਼ਾਈ ਚੱਲ ਕੇ ਉਸਨੇ
ਸਹਿ ਲਏ ਗੁਰੂ ਤੋਂ ਲੰਮੇ ਵਿਛੋੜੇ।
ਬਿਰਹਾ ਵਿਚ ਭਾਵੇਂ ਸਮਾਂ ਵਿਹਾਵੇ
ਲੋਕ ਸੇਵਾ ਪਰ ਕਦੇ ਨਾ ਛੋੜੇ।
ਰਾਮਦਾਸ ਗੁਰੂ ਕਰ ਪਰਖ ਸਿੱਖੀ ਦੀ
ਅਰਜਨ ਹੀ ਗੁਰ ਜੋਤ ਲਈ ਲੋੜੇ।
ਪਿਤਾ ਗੁਰੂ ਨੇ ਜਗ ਤਾਰਨ ਲਈ
ਵਿਚ ਅਰਜਨ ਗੁਰ ਰੂਪ ਨਿਖਾਰਿਆ।
'ਧੰਨੁ ਧੰਨੁ ਰਾਮਦਾਸ ਗੁਰੁ
ਜਿਨਿ ਸਿਰਿਆ ਤਿਨੈ ਸਵਾਰਿਆ।'



# ਬੀਬੀ ਭਾਨੀ ਜੀ

ਬੀਬੀ ਭਾਨੀ ਇਕ ਇਸਤ੍ਰੀ
ਇਕ ਰੂਪ ਤ੍ਰੈ ਰੂਪ ਵਿਖਾਵੇ।
ਗੁਰੂ ਅਮਰਦਾਸ ਦੀ ਪੁੱਤਰੀ ਸੀ ਇਹ
ਪਰ ਸਿੱਖ ਰੂਪ ਹੋ ਸੇਵ ਕਮਾਵੇ।
ਮਾਨ ਰਹਿਤ ਨਿਰਮਾਣ ਸੁਭਾਗੀ
ਆਪਾ ਗੁਰ ਦੀ ਭੇਟ ਚੜ੍ਹਾਵੇ।
ਮਾਤ ਰੂਪ ਪਿਆਰ ਦੀ ਮੂਰਤ
ਪੁੱਤਰਾਂ ਨੂੰ ਸਿੱਖ ਮਤ ਦਿਵਾਵੇ।
ਪਤੀ ਪ੍ਰੇਮ ਵਿਚ ਰੰਗੀ ਹੋਈ
ਪ੍ਰੇਮ ਰੂਪ ਪ੍ਰਤੱਖ ਵਿਖਾਵੇ।
ਸ਼ਹੀਦੀ ਪਾਠ ਪੜ੍ਹਾਵਣ ਦੇ ਲਈ
ਸਿੱਖ ਜਗਤ ਲਈ ਪੂਰਨੇ ਪਾਵੇ।

ਆਦਰਸ਼ ਏਸਦਾ ਭਾਣਾ ਮੰਨਣਾ
ਭਾਣੇ ਵਿਚ ਇਸ ਉਮਰ ਲੰਘਾਈ।
ਪੁੱਤਰ ਨੇ ਜੋ ਪਾਈ ਸ਼ਹਾਦਤ
ਸ਼ਹੀਦਾਂ ਦੇ ਸਿਰਤਾਜ ਕਹਾਈ।
ਸੜਦੀ ਬਲਦੀ ਲੋਹ ਦੇ ਉੱਤੇ
ਬੈਠੇ ਸਨ ਉਹ ਚੌਕੜਾ ਲਾਈ।
ਦੇਗ ਉਬਲਦੀ ਵਿਚ ਸਨ ਉਬਲੇ
ਛਾਲੇ ਛਾਲੇ ਦੇਹ ਕਰਵਾਈ।
ਕਿਹੜੀ ਮਾਂ ਹੈ ਏਸ ਦਸ਼ਾ ਵਿਚ
ਦੇਖ ਪੁੱਤਰ ਨੂੰ ਸ਼ਾਂਤ ਰਹਾਵੇ।
ਭਾਨੀ ਹੀ ਹੈ ਐਸੀ ਮਾਤਾ
ਰੱਬ ਦਾ ਭਾਣਾ ਮਿੱਠਾ ਮਨਾਵੇ।

ਭਗਤੀ ਭਾਉ ਸੀ ਮਨ ਵਿਚ ਐਸਾ
ਬਚਪਨ ਤੋਂ ਹੀ ਭਗਤਿ ਕਮਾਈ।
ਪ੍ਰੇਮ ਭਗਤ ਵਿਚ ਲੀਨ ਸੀ ਰਹਿੰਦੀ
ਭਗਤਿ ਰੂਪ ਉਸ ਪ੍ਰਭੂ ਬਨਾਈ।
ਸੁਸ਼ੀਲ ਸੁਭਾਉ ਸ੍ਰੇਸ਼ਟ ਬੁੱਧੀ
ਨਿਮ੍ਰਤ ਰੂਪ ਦੀ ਹੱਦ ਮੁਕਾਈ।
ਮਿੱਠਾ ਬੋਲਣ ਨਿਵ ਚੱਲਣ ਦੀ
ਜਾਚ ਸੀ ਸਭ ਨੂੰ ਉਹਨੇ ਸਿਖਾਈ।
ਪ੍ਰੇਮ ਪਿਆਰ ਮੁਹੱਬਤ ਵਾਲਾ
ਰੂਪ ਉਹ ਨਿਤ ਹੀ ਸਭਸ ਵਿਖਾਵੇ।
ਹੱਸੇ ਖੇਡੇ ਮਨ ਪ੍ਰਚਾਵੇ
ਪ੍ਰਭੂ ਨਾ ਦਿਲ 'ਚੋਂ ਕਦੇ ਭੁਲਾਵੇ।

ਜੀਵਨ ਸਾਦਾ ਓਸ ਬਣਾਇਆ
ਗਹਿਣੇ ਕਦੇ ਨਾ ਪਾਏ ਭਾਨੀ।
ਲੋੜਵੰਦ ਕੋਈ ਆਵੇ ਦਰ 'ਤੇ
ਉਸਦੀ ਲੋੜ ਪੁਰਾਏ ਭਾਨੀ।
ਲੰਗਰ ਵਿਚ ਕਦੇ ਤੋਟ ਨਾ ਆਉਂਦੀ
ਸਭ ਦੀ ਭੁੱਖ ਮਿਟਾਏ ਭਾਨੀ।
ਆਪ ਜਪੇ ਜਪਾਵੇ ਹੋਰਾਂ
ਪ੍ਰੀਤ ਨਾਮ ਸੰਗ ਲਾਵੇ ਭਾਨੀ।
ਵਿਚ ਇਤਿਹਾਸ ਭਾਨੀ ਜੀ ਅਪਨਾ
ਸਥਾਨ ਅਨੋਖਾ ਆਪ ਬਣਾਵੇ।
ਪੁੱਤਰ ਪੋਤੇ ਤੇ ਪੜਪੋਤੇ
ਸ਼ਹੀਦ ਕਰਾ ਨਵ ਰਾਹ ਦਿਖਲਾਵੇ।

ਬੁੱਧੀਵਾਨ ਭਾਵੇਂ ਸੀ ਅਤਿ ਦੀ
ਬੁੱਧੀ ਦੀ ਹੋਏ ਫਿਰ ਵੀ ਇਕ ਸੀਮਾ।

ਸੀਮਾ ਰਹਿਤ ਸਿਆਣੀ ਸੀ ਉਹ
ਉਸਦੇ ਗੁਣਾਂ ਦੀ ਨਹੀਂ ਕੋਈ ਸੀਮਾ।
ਉਹ ਨਿੱਤ ਵਿਚ ਰਜ਼ਾ ਦੇ ਰਹਿੰਦੀ
ਜਿਸਦੀ ਕਦੇ ਵੀ ਹੋਏ ਨਾ ਸੀਮਾ।
ਮੰਨੀ ਜਿਵੇਂ ਰਜ਼ਾ ਸੀ ਭਾਨੀ
ਦੱਸ ਨਾ ਸਕੇ ਕੋਈ ਇਸਦੀ ਸੀਮਾ।

ਪਿਤਾ ਗੁਰੂ ਦੀ ਸੇਵ ਦੇ ਬਿਨ
ਭਾਨੀ ਨੂੰ ਕੁਝ ਹੋਰ ਨਾ ਭਾਵੇ।
ਪ੍ਰਿਥੀਆ ਪੁੱਤਰ ਦੁਬਿਧਾ ਭਰਿਆ
ਪਰ ਭਾਨੀ ਨਾ ਰੋਸ ਮਨਾਵੇ।

ਸਦਾ ਸਦਾ ਲਈ ਮਾਵਾਂ ਨੂੰ ਸੀ
ਭਾਨੀ ਜੀ ਨੇ ਸਿੱਖ ਸੁਣਾਈ।
ਅਰਜਨ ਪੁੱਤਰ ਉਸ ਸਿੱਖਿਆ ਨੂੰ
ਅਸੀਸ ਰੂਪ ਰਿਦ ਲਿਆ ਵਸਾਈ।
ਅਪਨੀ ਬਾਣੀ ਰਾਹੀਂ ਉਨ੍ਹਾਂ ਨੇ
ਉਹ ਅਸੀਸ ਸਭ ਤਾਈਂ ਸੁਣਾਈ।
ਸਦਾ ਸਦਾ ਜਗਦੀਸ਼ ਧਿਆਵੋ
ਨਿਮਖ ਨਾ ਉਸਨੂੰ ਕਦੇ ਭੁਲਾਈ।

ਅਮੋਲ ਅਸੀਸਾਂ ਦੇ ਭਾਨੀ ਜੀ
ਤਰਨ ਤਾਰਨ ਪਰਲੋਕ ਸਿਧਾਏ।
ਨਾਮ ਉਨ੍ਹਾਂ ਦਾ ਅਮਰ ਕਰਨ ਲਈ
ਗੁਰੂ ਅਰਜਨ ਇਕ ਖੂਹ ਖੁਦਵਾਏ।



# ਗੁਰੂ ਅਰਜਨ ਵਿਟਹੁ ਕੁਰਬਾਣੀ

ਗੁਰੂ ਰਾਮਦਾਸ ਘਰ ਪ੍ਰਗਟ ਹੋਇਆ
ਭਗਤ ਪੁੱਤਰ ਗੁਰ ਅਰਜਨ ਪਿਆਰਾ।
ਮਨ ਮਾਣਕ ਜਿਸ ਵਸ ਸੀ ਕੀਤਾ
ਦ੍ਰਿੜ ਕਰ ਨਾਮ ਅੰਤਰ ਸੀ ਧਾਰਾ।
ਭੈ ਭੰਜਨ ਪਰ ਪੀੜ ਨਿਵਾਰਣ
ਉਸਦਾ ਸੀ ਆਦਰਸ਼ ਨਿਆਰਾ।
ਗੁਰ ਅਰਜਨ ਹਰਿ ਭਗਤ ਸੀ ਪਿਆਰਾ
ਧਰਮ ਧੁਜਾ ਲੈ ਜਗ ਨਿਸਤਾਰਾ।
ਰਾਮਦਾਸ ਗੁਰੂ ਜਗ ਤਾਰਨ ਲਈ ਹੀ
ਅਰਜਨ ਵਿਚ ਗੁਰ ਜੋਤ ਟਿਕਾਣੀ।
ਕਰਤਬ ਵੇਖ ਅਨੋਖੇ ਗੁਰ ਦੇ
'ਗੁਰੂ ਅਰਜਨ ਵਿਟਹੁ ਕੁਰਬਾਣੀ।'

ਗੁਰ ਅਰਜਨ ਹਿਰਦੈ ਨਾਮ ਰੂਪ
ਪਾਰਬ੍ਰਹਮ ਨਿਵਾਸ ਕਰਾਇਆ।
ਗੁਰੂ ਅਰਜਨ ਪ੍ਰਤੱਖ ਹਰੀ ਹੈ
ਤਾਹੀਓਂ ਭੱਟਾਂ ਆਖ ਸੁਣਾਇਆ।
ਦੇਵ ਪੁਰੀ ਨੂੰ ਜਾਣ ਤੋਂ ਪਹਿਲਾਂ
ਰਾਮਦਾਸ ਗੁਰੂ ਨੇ ਪਰਖ ਕਰਾਇਆ।
ਛਤ੍ਰ ਸਿੰਘਾਸਨ ਪ੍ਰਿਥਮੀ
ਗੁਰੂ ਅਰਜਨ ਨੂੰ ਸੌਂਪਾਇਆ।
ਪਾ ਅਸੀਸ ਗੁਰ ਅਮਰਦਾਸ ਦੀ
ਗੁਰੂ ਅਰਜਨ ਬਣਿਆ ਬੋਹਿਥ ਬਾਣੀ।
ਗੁਰਦਾਸ ਜੀ ਤਾਹੀਓਂ ਆਖਿਆ
'ਗੁਰੂ ਅਰਜਨ ਵਿਟਹੁ ਕੁਰਬਾਣੀ।'

ਹਰਿ ਮੰਦਰ ਤੇ ਸਰ ਅੰਮ੍ਰਿਤ ਦਾ
ਗੁਰੂ ਅਮਰਦਾਸ ਸੀ ਨਕਸ਼ਾ ਵਾਹਿਆ।
ਰਾਮਦਾਸ ਗੁਰੂ ਨੇ ਤਾਲ ਖ਼ੁਦਾ ਕੇ
ਸੰਪੂਰਣ ਕਰ ਵਿਚ ਜਲ ਸੀ ਪਾਇਆ।
ਮੱਧ ਤਾਲ ਦੇ ਇਕ ਚਬੂਤਰਾ
ਉਪਦੇਸ਼ ਕਰਾਵਣ ਹਿਤ ਬਣਾਇਆ।
ਤਾਲ ਪੱਕਾ ਕੀਤਾ ਗੁਰੂ ਅਰਜਨ
ਥੜ੍ਹੇ ਉੱਪਰ ਹਰਿਮੰਦਰ ਸਜਾਇਆ।
ਆਦਿ ਗ੍ਰੰਥ ਪ੍ਰਕਾਸ਼ ਸੀ ਕੀਤਾ
ਗ੍ਰੰਥ ਦੀ ਬੁੱਢਾ ਜੀ ਸੇਵ ਕਮਾਣੀ।
ਗੁਰ ਬੈਠਣ ਵਿਚ ਸੰਗਤ ਸਦ ਹੀ
'ਗੁਰੂ ਅਰਜਨ ਵਿਟਹੁ ਕੁਰਬਾਣੀ।'

ਸੱਭੇ ਸਾਂਝੀਵਾਲ ਕਹਿਆ ਸੀ ਬਾਣੀ
ਗੁਰੂ ਅਰਜਨ ਕਰ ਸੱਚ ਦਿਖਲਾਇਆ।
ਮੁਸਲਮਾਨ ਇਕ ਪੀਰ ਸੀ ਪਾਵਨ
ਸਾਈਂ ਮੀਆਂ ਮੀਰ ਕਹਾਇਆ।
ਮਿਹਰ ਕੀਤੀ ਗੁਰੂ ਅਰਜਨ ਉਸ 'ਤੇ
ਨੀਂਹ ਪੱਥਰ ਉਸ ਤੋਂ ਰਖਵਾਇਆ।
ਹਰਿ ਮੰਦਰ ਉਸ ਉੱਪਰ ਸਜਿਆ
ਜਿਸ 'ਚੋਂ ਦਰਸ਼ਨ ਹਰਿ ਜੀ ਪਾਇਆ।
ਇਕ ਪਿਤਾ ਦੇ ਬਾਰਿਕ ਹਾਂ ਸਭ
ਇਹ ਗੱਲ ਸਭ ਨੇ ਨਿਸਚੇ ਜਾਣੀ।
ਦੇਖ ਅਨੋਖੇ ਕੌਤਕ ਗੁਰ ਦੇ
'ਗੁਰੂ ਅਰਜਨ ਵਿਟਹੁ ਕੁਰਬਾਣੀ।'

ਬਾਣੀ ਨਾਲ ਪ੍ਰੇਮ ਸੀ ਐਸਾ
ਬਾਣੀ ਵਿਚ ਗੁਰ ਜੋਤ ਲਖਾਈ।

ਦੋਖੀਆਂ ਅਪਣੀ ਬਾਣੀ ਰਚ ਕੇ
ਨਾਨਕ ਸੰਦੀ ਮੋਹਰ ਲਗਾਈ।
ਸੱਚੀ ਦੇ ਵਿਚ ਕੱਚੀ ਬਾਣੀ
ਚਾਹੁੰਦੇ ਸਨ ਉਹ ਲੈਣ ਰਲਾਈ।
ਗੁਰੂ ਅਰਜਨ ਨੇ ਘੋਖ ਪਰਖ ਕੇ
ਸੱਚੀ ਬਾਣੀ ਇਕਤ੍ਰ ਕਰਾਈ।
ਪੋਥੀਆਂ ਨੂੰ ਦੇ ਰੂਪ ਗ੍ਰੰਥ ਦਾ
ਗੁਰਦਾਸ ਭਾਈ ਲਿਖ ਸੇਵ ਕਮਾਣੀ।
ਗੁਰੂ ਜੀ ਸੋਧ ਸੁਧਾਈ ਕਰਦੇ
'ਗੁਰੂ ਅਰਜਨ ਵਿਟਹੁ ਕੁਰਬਾਣੀ।'

ਨਾਨੇ ਗੁਰ ਦਾ ਪਿਆਰ ਸੀ ਪਾਇਆ
ਮਾਂ ਭਾਨੀ ਦੇ ਰਾਜ ਦੁਲਾਰੇ।
ਗੁਰ ਵਿਹੜੇ ਵਿਚ ਖੇਡਦਿਆਂ ਹੋਇਆਂ
ਪੂਰੇ ਦਸ ਵਰ੍ਹੇ ਸੀ ਗੁਜ਼ਾਰੇ।
ਪਿਤਾ ਗੁਰੂ ਦਾ ਛਤ੍ਰ ਸੀ ਸਿਰ 'ਤੇ
ਗਿਆਨ ਅਗੰਮੀ ਹਿਰਦੇ ਧਾਰੇ।
ਸ਼ਬਦ ਗੁਰੂ ਪ੍ਰਕਾਸ਼ ਸੀ ਹਿਰਦੇ
ਰਸਨਾ ਹਰ ਪਲ ਨਾਮ ਉਚਾਰੇ।
ਮਨ ਮਾਣਕ ਸੰਤੋਖੀ ਹੋਇਆ
ਗੁਰ ਪਾਰਸ ਦੀ ਛੋਹ ਉਸ ਮਾਣੀ।
ਪਾਰਸ ਛੋਹ ਨਾਲ ਬਣੇ ਜੋ ਪਾਰਸ
'ਗੁਰੂ ਅਰਜਨ ਵਿਟਹੁ ਕੁਰਬਾਣੀ।'

ਗੁਰਸਿੱਖੀ ਦਾ ਕੇਂਦਰ ਬਣਿਆ
ਅੰਮ੍ਰਿਤ-ਸਰ ਵੱਡਾ ਵਡਿਆਰਾ।
ਸਤਿਗੁਰ ਅਰਜਨ ਹੁਕਮ ਮੰਨ ਕੇ
ਸਿਰਜਿਆ ਹਰਿ ਮੰਦਰ ਸਚਿਆਰਾ।

ਸੰਤ ਭਗਤ ਸਭ ਹੋਇ ਇਕਤ੍ਰ
ਗੁਣ ਗਾਉਂਦੇ ਨਿਤ ਅਲਖ ਅਪਾਰਾ।
ਪ੍ਰਭ ਗੁਣ ਗਾਏ ਪਰਮ ਪਦ ਪਾਇਆ
ਪਾਪ ਕਮਾਤੇ ਸਮੂਹ ਤਜਿਆਰਾ।
ਐਸਾ ਮੰਦਰ ਸਿਰਜਿਆ ਸਤਿਗੁਰ
ਰੈਣ ਦਿਵਸ ਹੋਇ ਕੀਰਤਨ ਬਾਣੀ।
ਹਰਿ ਮੰਦਰ ਦਰਸ਼ਨ ਕਰ ਸ਼ਾਂਤ ਹੋ ਜਾਈਏ
'ਗੁਰੂ ਅਰਜਨ ਵਿਟਹੁ ਕੁਰਬਾਣੀ।'

ਆਦਿ ਗ੍ਰੰਥ ਜਦ ਤਿਆਰ ਸੀ ਹੋਇਆ
ਬਾਬੇ ਬੁੱਢੇ ਨੂੰ ਸਦਵਾਇਆ।
ਸੀਸ ਉਹਦੇ 'ਤੇ ਗ੍ਰੰਥ ਸਜਾ ਕੇ
ਚੌਰ ਆਪ ਸੀ ਗੁਰ ਝਲਵਾਇਆ।
ਭਾਈ ਗੁਰਦਾਸ ਤੇ ਸਿਖ ਅਨੇਕਾਂ
ਕੀਰਤਨ ਕਰਦਿਆਂ ਪੰਧ ਮੁਕਾਇਆ।
ਹਰਿ ਮੰਦਰ ਵਿਚ ਪਹੁੰਚ ਕੇ ਸਤਿਗੁਰ
ਅਪਨੇ ਆਸਨ ਗ੍ਰੰਥ ਸਜਾਇਆ।
ਬੁੱਢਾ ਜੀ ਨੂੰ ਥਾਪ ਗ੍ਰੰਥੀ
ਹੁਕਮ ਕੀਤਾ ਤੁਸਾਂ ਸੇਵ ਕਮਾਣੀ।
ਆਪ ਬੈਠਦੇ ਸਿੱਖਾਂ ਦੇ ਸੰਗ
'ਗੁਰੂ ਅਰਜਨ ਵਿਟਹੁ ਕੁਰਬਾਣੀ।'

ਹਰਿਮੰਦਰ ਸਤਿਗੁਰ ਸਾਜਿਆ
ਜਿੱਥੋਂ ਮਿਲਦੀ ਸ਼ਾਂਤ ਨਿਆਰੀ।
ਅੰਮ੍ਰਿਤਸਰ ਇਸ਼ਨਾਨ ਕਰ
ਤਨ ਲੈਂਦੇ ਸਨ ਸਿਖ ਸ਼ਿੰਗਾਰੀ।
ਹਰਿਮੰਦਰ ਬਾਣੀ ਗਾਂਵਦੇ
ਬਾਣੀ ਸੁਣ ਮਨ ਕਰਨ ਪਿਆਰੀ।

ਤਪਦਾ ਹਿਰਦਾ ਆਂਵਦਾ
ਸ਼ਾਂਤ ਚਿੱਤ ਹੋ ਜਾਵਣ ਬਲਿਹਾਰੀ।
ਸੱਚ ਸਿਰਜਣ ਹਾਰੇ ਗੁਰੂ ਨੇ
ਆਪ ਸਹੀ ਦੁੱਖਾਂ ਦੀ ਢਾਣੀ।
ਜਿਨ ਡਿੱਠਾ ਤਿਨ ਹੀ ਆਖਿਆ
'ਗੁਰੂ ਅਰਜਨ ਵਿਟਹੁ ਕੁਰਬਾਣੀ।'

ਸੇਵਾ ਦਾ ਸਨ ਰੂਪ ਗੁਰੂ ਜੀ
ਨਿਤ ਸੇਵਾ ਵਿਚ ਰਹਿਣ ਸਮਾਏ।
ਸਿੱਖ ਸੰਗਤ ਜੋ ਆਂਵਦੀ
ਜਾ ਅੱਗੋਂ ਮਿਲਦੇ ਧਾਏ।
ਸੰਗ ਮਾਤ ਗੰਗਾ ਵੀ ਹੋਂਵਦੇ
ਮਿਲ ਲੰਗਰ ਦੇਣ ਛਕਾਏ।
ਮੁੱਠੀ ਚਾਪੀ ਵੀ ਕਰਨ
ਇੰਜ ਦੇਣ ਥਕਾਨ ਮਿਟਾਏ।
ਕਿੰਨੀ ਅਨੋਖੀ ਬਾਤ ਹੈ
ਸਿੱਖਾਂ ਦੀ ਗੁਰ ਸੇਵ ਕਮਾਣੀ।
ਸੱਚ ਗੁਰਦਾਸ ਨੇ ਆਖਿਆ
'ਗੁਰੂ ਅਰਜਨ ਵਿਟਹੁ ਕੁਰਬਾਣੀ।'

ਦੁਖੀਆਂ ਦੇ ਸਨ ਦਰਦਵੰਦ
ਕੋਈ ਦੁਖੀਆ ਕਰੇ ਪੁਕਾਰ।
ਕਰਨ ਸਹਾਇਤਾ ਓਸਦੀ
ਨਾ ਬਿਰਥੀ ਜਾਏ ਪੁਕਾਰ।
ਸਿੱਖ ਸੰਗਤ ਦੀ ਰਾਏ ਦਾ
ਉਹ ਕਰਦੇ ਸਨ ਸਤਿਕਾਰ।
ਭਾਵੇਂ ਵੈਰੀ ਪੱਕਾ ਬਣ ਜਾਏ
ਕੋਈ ਅਹਿਲਕਾਰ ਸਰਕਾਰ।

ਵੀਰ ਪ੍ਰਿਥੀਆ ਵੈਰ ਕਮਾਂਵਦਾ
ਵੈਰ ਕਮਾਂਦੇ ਵੀਰ ਨੂੰ ਝੱਟ ਖ਼ਿਮਾ ਕਰਾਣੀ।
ਤਾਹੀਓਂ ਸਭ ਪਏ ਆਖਦੇ
'ਗੁਰੂ ਅਰਜਨ ਵਿਟਹੁ ਕੁਰਬਾਣੀ।'

ਬਾਬਰ ਕਿਆਂ ਦੀ ਬਾਬੇ ਕਿਆਂ ਸੰਗ
ਮੁੱਢ ਤੋਂ ਟੱਕਰ ਹੁੰਦੀ ਆਈ।
ਕਦੇ ਬਾਬਰ ਕੇ ਸ਼ਾਂਤ ਰਹਿ
ਬਾਬੇ ਕਿਆਂ ਦੀ ਸ਼ਰਨੀ ਆਈ।
ਜਹਾਂਗੀਰ ਫਿਰ ਪੰਜਵੇਂ ਗੁਰੂ ਨੂੰ
ਦਿੱਤੇ ਕਸ਼ਟ ਜੋ ਕਹੇ ਨ ਜਾਈ।
ਸ਼ਾਂਤੀ ਪੁੰਜ ਨੇ ਸ਼ਾਂਤ ਰਹਿੰਦਿਆਂ
ਕੈਸੀ ਅਜਬ ਸ਼ਹਾਦਤ ਪਾਈ।
ਸ਼ਹੀਦਾਂ ਦੇ ਸਿਰਤਾਜ ਬਣੇ ਉਹ
ਬਣੀ ਉਨ੍ਹਾਂ ਦੀ ਅਜਬ ਕਹਾਣੀ।
ਆਓ ਸਾਰੇ ਰਲ ਮਿਲ ਗਾਈਏ
'ਗੁਰੂ ਅਰਜਨ ਵਿਟਹੁ ਕੁਰਬਾਣੀ।'

ਚੜ੍ਹਤ ਗੁਰਾਂ ਦੀ ਵੇਖ ਕੇ
ਜਹਾਂਗੀਰ ਸੀ ਖਾਂਦਾ ਖਾਰ।
ਖ਼ੁਸਰੋ ਦੀ ਇਮਦਾਦ ਦਾ
ਉਸ ਲਿਆ ਬਹਾਨਾ ਧਾਰ।
ਉਹ ਕਹਿੰਦਾ ਝੂਠ ਦੂਕਾਨ ਇਹ
ਸੋ ਬੰਦ ਕਰਨੀ ਦਰਕਾਰ।
ਦਿਓ ਕਸ਼ਟ ਇਸ ਪੀਰ ਨੂੰ
ਇਸਲਾਮ ਲਵੇ ਇਹ ਧਾਰ।
ਮੀਆਂ ਮੀਰ ਨੇ ਮੰਗੀ ਆਗਿਆ
ਦਿੱਲੀ-ਲਾਹੌਰ ਦੀ ਇੱਟ ਖੜਕਾਣੀ।

ਗੁਰੂ ਅਰਜਨ ਸੀ ਵਰਜਿਆ
'ਗੁਰੂ ਅਰਜਨ ਵਿਟਹੁ ਕੁਰਬਾਣੀ।'

ਚੰਦੂ ਜ਼ਿੰਮਾ ਲੈ ਲਿਆ
ਗੁਰੂ ਅਰਜਨ ਤਾਈਂ ਤਪਾਵਣਾ।
ਭੱਠ ਬਾਲ ਕੇ ਲੋਹ ਤਪਾ ਲਈ
ਉਸ ਉੱਤੇ ਗੁਰੂ ਬਿਠਾਵਣਾ।
ਸਿਖ਼ਰ ਦੁਪਹਿਰੀਂ ਸੂਰਜ ਭਖਦਾ
ਗਰਮ ਰੇਤ ਦਾ ਮੀਂਹ ਵਰਸਾਵਣਾ।
ਕਰਾਮਾਤ ਨਹੀਂ ਤਾਂ ਹੋਰ ਕੀ ਹੈ
ਗੁਰ ਲੋਹ 'ਤੇ ਆਸਣ ਲਾਵਣਾ।
ਮੀਆਂ ਮੀਰ ਦੁਖੀ ਹੋ ਕਹਿੰਦਾ
ਮੈਂ ਚਾਹੁੰਦਾ ਆਤਮ ਸ਼ਕਤਿ ਵਿਖਾਣੀ।
'ਸ਼ਾਂਤ ਰਹੋ' ਗੁਰ ਆਖਿਆ
'ਗੁਰੂ ਅਰਜਨ ਵਿਟਹੁ ਕੁਰਬਾਣੀ।'

ਫਿਰ ਦੇਗ ਦੇ ਵਿਚ ਉਬਾਲਿਆ
ਨਾਮ ਰੰਗ ਸੀ ਰਿਦੇ ਅਪਾਰ।
ਕੋਈ ਕਸ਼ਟ ਵੀ ਪੋਹ ਨ ਸਕਿਆ
ਰਹੇ ਸ਼ਾਂਤ ਵਿਚ ਪ੍ਰਭੂ ਪਿਆਰ।
ਤਨ ਭਾਵੇਂ ਛਾਲੇ ਹੋ ਗਿਆ
ਭਾਣਾ ਗੁਰ ਮਿੱਠਾ ਮੰਨਣਹਾਰ।
ਫਿਰ ਰਾਵੀ ਵਿਚ ਉਨ ਰੋੜ੍ਹਿਆ
ਜੋ ਜ਼ੁਲਮ ਕਮਾਵਣ ਹਾਰ।
ਮੀਆਂ ਮੀਰ ਨੂੰ ਹੁਕਮ ਸੀ
ਨਾ ਕਰਾਮਾਤ ਕੋਈ ਦਿਖਲਾਣੀ।
ਗੁਰ ਕਸ਼ਟ ਨੂੰ ਕਸ਼ਟ ਨਾ ਜਾਣਦਾ
'ਗੁਰੂ ਅਰਜਨ ਵਿਟਹੁ ਕੁਰਬਾਣੀ।'

ਤਪਸ਼ ਸਹਾਰਨ ਵਾਲੇ ਸਤਿਗੁਰ
ਅੰਮ੍ਰਿਤ ਦਾ ਸਰ ਸਿਰਜ ਵਿਖਾਇਆ।
ਮਨ ਨੂੰ ਸ਼ਾਂਤ ਕਰਾਵਣ ਦੇ ਲਈ
ਬਾਣੀ ਦਾ ਪ੍ਰਕਾਸ਼ ਕਰਾਇਆ।
ਤਰਨ ਤਾਰਨ ਇਕ ਨਗਰ ਵਸਾ ਕੇ
ਭਵਜਲ ਤਰਨ ਦਾ ਵੱਲ ਸਿਖਾਇਆ।
ਘਾਟ ਪਾਣੀ ਦੀ ਪੂਰਨ ਦੇ ਲਈ
ਛੇ ਹਰਟਾ ਇਕ ਖੂਹ ਖਟਾਇਆ।

ਕੁਸ਼ਟ ਰੋਗ ਨੂੰ ਦੂਰ ਕਰਨ ਲਈ
ਦਵਾਖ਼ਾਨਾ ਰਚ ਸੇਵ ਕਮਾਣੀ।
ਸੁਰ ਮਿਲਾ ਕੇ ਸਾਰੇ ਗਾਈਏ
'ਗੁਰੂ ਅਰਜਨ ਵਿਟਹੁ ਕੁਰਬਾਣੀ।'



# ਭਾਨੀ-ਪੁੱਤਰ ਦੀ ਕੁਰਬਾਨੀ

ਗੁਰੂ ਅਮਰਦਾਸ ਦੀ ਸੁਘੜ ਸਿਆਣੀ
ਪੁੱਤਰੀ ਬੀਬੀ ਭਾਨੀ ਸੀ।
ਸੇਵਾ ਦੀ ਪ੍ਰਤੱਖ ਸੀ ਮੂਰਤ
ਸ਼ੁੱਭ ਕਰਮਾਂ ਵਿਚ ਦਾਨੀ ਸੀ।
ਜੇਠਾ ਜੀ ਦੀ ਪਤਨੀ ਸੀ ਉਹ
ਗੁਰੂ ਰਾਮਦਾਸ ਅਖਵਾਏ ਜੋ।
ਜਣਿਆ ਸੀ ਉਸ ਅਰਜਨ ਪੁੱਤਰ
ਕੀਤੀ ਜਿਸ ਕੁਰਬਾਨੀ ਸੀ।

ਆਗਿਆਕਾਰੀ ਅਰਜਨ ਪੁੱਤਰ
ਹੁਕਮ ਪਿਤਾ ਦਾ ਕਦੇ ਨਾ ਮੋੜੇ।
ਗੁਰਦਰਸ਼ਨ ਵਿਚ ਲੀਨ ਉਹ ਰਹਿੰਦਾ
ਸਾਥ ਪਿਤਾ ਦਾ ਕਦੇ ਨਾ ਛੋੜੇ।
ਮਹਾਂਦੇਵ ਤੇ ਪ੍ਰਿਥੀਆ ਦੋਵੇਂ
ਉਸਦੇ ਵੱਡੇ ਭਰਾਤਾ।
ਸਤਿਕਾਰ ਉਨ੍ਹਾਂ ਨੂੰ ਦੇਵੇ ਪੂਰਾ
ਪਿਆਰ ਤਣਾਵਾਂ ਕਦੇ ਨਾ ਤੋੜੇ।

ਤਾਇਆ ਜੀ ਨੇ ਪੁੱਤਰੀ ਦਾ ਸੀ
ਕਾਜ ਲਾਹੌਰ ਰਚਾਇਆ।
ਪਿਤਾ ਗੁਰੂ ਨੇ ਅਰਜਨ ਤਾਈਂ
ਉਥੇ ਸੀ ਭਿਜਵਾਇਆ।
ਮੇਰੀ ਥਾਵੇਂ ਸਾਰੇ ਕਾਰਜ
ਤੁਸਾਂ ਨੇ ਹਨ ਕਰਾਉਣੇ।
ਬਿਨ ਬੁਲਾਏ ਆਉਣਾ ਨਹੀਂ ਪਰ
ਇਹ ਵੀ ਹੁਕਮ ਸੁਣਾਇਆ।

ਦਿਨ ਲੰਘਦੇ ਲੰਘਦੇ ਲੰਘਦੇ ਜਾਵਣ
ਗੁਰੂ ਪਿਤਾ ਦੀ ਆਈ ਨਾ ਚਿੱਠੀ।
ਦਿਲ ਵਿਚ ਤੜਪ ਮਿਲਣ ਦੀ ਡਾਢੀ
ਨਿਤ ਯਾਦ ਸਤਾਵੇ ਮਿੱਠੀ।
ਗੁਰੂ ਪਿਤਾ ਦਾ ਪ੍ਰੇਮ ਸੀ ਐਸਾ
ਸੰਦੇਸ਼ਾ ਨਿਤ ਉਡੀਕੇ।
ਕਦੋਂ ਬਲਾਉਣ ਪਿਤਾ ਜੀ ਮੈਨੂੰ
ਜਾ ਪਿਆਰ ਕਰੰਗੜੀ ਪਾਵਾਂ ਮਿੱਠੀ।

ਖਿੱਚ ਦੁਵੱਲੀ ਹੋਏ ਹਮੇਸ਼ਾਂ
ਪਿਤਾ ਨੇ ਪੁੱਤ ਬੁਲਾਇਆ।
ਖ਼ੁਸ਼ੀ ਸੰਭਾਲੀ ਜਾਏ ਨਾ ਉਸ ਤੋਂ
ਉੱਠ ਅੰਮ੍ਰਿਤ ਸਰ ਵੱਲ ਧਾਇਆ।
ਦਰਸ਼ਨ ਕੀਤੇ ਚਰਨ ਸੀ ਪਰਸੇ
ਗੁਰੂ ਪਿਤਾ ਦੀ ਛੋਹ ਪਿਆ ਮਾਣੇ।
ਗੁਰੂ ਪਿਤਾ ਨੇ ਪਿਆਰ ਨਾਲ ਫਿਰ
ਗੋਦੀ ਵਿਚ ਬਿਠਾਇਆ।

ਨਾਨੇ ਗੁਰੂ ਦੀ ਗੋਦ ਖੇਡ ਕੇ
ਗੁਰਮਤਿ ਗਿਆਨ ਸੀ ਪਾਇਆ।
ਮਾਤਾ ਤੋਂ ਲੈ ਭਾਵ ਸੇਵਾ ਦਾ
ਹਿਰਦੇ ਵਿਚ ਵਸਾਇਆ।
ਪਿਤਾ ਗੁਰੂ ਤੇ ਗੁਰੂ ਦੇ ਸਿੱਖਾਂ
ਦੀ ਅਤਿ ਸੇਵ ਕਮਾਈ।
ਦੁਖੀਆਂ ਦੇ ਸਨ ਦੁੱਖ ਵੰਡਾਏ
ਤਦ ਉੱਚ ਪਦਵੀ ਨੂੰ ਪਾਇਆ।

ਵੇਖੋ ਗੁਰੂ ਅਰਜਨ ਪਿਆਰੇ ਨੇ
ਸ਼ਹਾਦਤ ਦਾ ਕਿੰਜ ਪਾਠ ਪੜ੍ਹਾਇਆ।
ਤਪਦੀ ਲੋਹ ਦੇ ਉੱਤੇ ਬਹਿ ਕੇ
ਸੜਦਾ ਰੇਤਾ ਸੀਸ ਪਵਾਇਆ।
ਸ਼ਹੀਦਾਂ ਦੇ ਸਿਰਤਾਜ ਗੁਰੂ ਨੇ
ਤਨ ਮਨ ਧਨ ਸਭ ਅਰਪਣ ਕੀਤਾ।
ਦੇਗ ਦੇ ਵਿਚ ਉਬਾਲੀ ਦੇਹੀ
ਭਾਣਾ ਮਿੱਠਾ ਮੰਨ ਵਿਖਾਇਆ।

ਸ਼ਹੀਦਾਂ ਦੇ ਸਿਰਤਾਜ ਗੁਰੂ ਦਾ
ਪੁਰਬ ਸ਼ਹਾਦਤ ਅਸੀਂ ਮਨਾਈਏ।
ਉਸਦੇ ਪਾਏ ਪੂਰਨਿਆਂ ਤੇ
ਸੁੰਦਰ ਸੋਹਣੇ ਲੇਖ ਲਿਖਾਈਏ।
ਪੰਜ ਤੱਤ ਦਾ ਰਚਿਆ ਪੁਤਲਾ
ਦਾਤ ਅਮੋਲਕ ਹੈ ਉਸ ਬਖਸ਼ੀ।
ਉਸਦੀ ਬਖਸ਼ੀ ਦਾਤ ਅਮੋਲਕ
ਅਮੁੱਲ ਪ੍ਰਭੂ ਦੀ ਭੇਟ ਚੜ੍ਹਾਈਏ।

ਸਿੱਖੀ ਮਹਲ ਦੀਆਂ ਨੀਹਾਂ ਅੰਦਰ
ਰੱਤ ਮਿੱਝ ਦਾ ਗਾਰਾ ਪਾਇਆ।
ਹੱਡੀਆਂ ਅਗਨੀ ਵਿਚ ਪਕਾ ਕੇ
ਚਿਣ ਚਿਣ ਕੇ ਸੀ ਉਨ੍ਹਾਂ ਸਜਾਇਆ।
ਕੁਰਬਾਨੀ ਦਾ ਸੀ ਸਿਰਜਿਆ ਮੰਦਰ
ਗੁਰਸਿੱਖੀ ਦੀ ਸ਼ਾਨ ਵਧਾਈ।
ਦੁੱਖ ਸੁੱਖ ਇਕ ਸਮਾਨ ਸਮਝ ਕੇ
ਕਸ਼ਟ ਸਹਿਣ ਦਾ ਪਾਠ ਪੜ੍ਹਾਇਆ।

ਸੀਸ ਤਲੀ ਤੇ ਧਰਨ ਦੀ ਸਾਨੂੰ
ਗੁਰੂ ਨਾਨਕ ਵੰਗਾਰ ਸੀ ਪਾਈ।
ਪੰਜਵੀਂ ਜੋਤ ਸ਼ਹਾਦਤ ਪਾ ਕੇ
ਕੁਰਬਾਨ ਹੋਣ ਦੀ ਜਾਚ ਸਿਖਾਈ।
ਜਿੰਦ ਪਿਆਰੀ ਕਰ ਸਿੰਘਾਂ ਨੇ
ਕਿਸੇ ਕਾਲ ਨ ਧਰਮ ਗਵਾਇਆ।
ਦਿਓ ਅਸੀਸ ਗੁਰੂ ਜੀ ਸਾਨੂੰ
ਕਹਿਰ ਕਦੇ ਨ ਸਕੇ ਡੁਲਾਇਆ।



# ਹਰਿਮੰਦਰ ਸਾਹਿਬ

ਹਰਿਮੰਦਰ ਸਾਡਾ ਜੀਵਨ ਹੈ
ਇਸ ਅੱਗੇ ਸੀਸ ਝੁਕਾਂਦੇ ਹਾਂ।
ਪ੍ਰਾਣ ਸ਼ਕਤਿ ਇਥੋਂ ਹੈ ਮਿਲਦੀ
ਇਹਨੂੰ ਦਿਲ ਦੇ ਵਿਚ ਵਸਾਂਦੇ ਹਾਂ।
ਹਰ ਦਮ ਪ੍ਰਭੂ ਦੀ ਕੀਰਤੀ ਹੋਵੇ
ਕੀਰਤਨ 'ਚੋਂ ਜੀਵਨ ਪਾਂਦੇ ਹਾਂ।
ਸੱਚੇ ਦਾ ਇਸ ਸਚਖੰਡ ਵਾਸਾ
ਸੱਚ ਦਰਸ਼ਨ ਇਥੋਂ ਪਾਂਦੇ ਹਾਂ।

ਏਸ ਥਾਂ ਦੀ ਚੋਣ ਸੀ ਕੀਤੀ
ਗੁਰੂ ਅਮਰਦਾਸ ਜੀ ਪਿਆਰੇ ਨੇ।
ਇਕ ਧਰਮ-ਅਸਥਾਨ ਅਸਾਂ ਬਨਾਣਾ ਏ
ਮੁਖੋਂ ਇਹ ਸ਼ਬਦ ਉਚਾਰੇ ਨੇ।
ਉਨ ਜੇਠਾ ਜੀ ਨੂੰ ਭੇਜਿਆ
ਤੁਸੀਂ ਕਰੋ ਸਕੀਮ ਤਿਆਰ।
ਇਸ ਛਪੜੀ ਤਾਲ ਖੁਦਾਵਣਾ
ਹੁਣ ਕਰਨੇ ਤੁਸੀਂ ਤਿਆਰੇ ਨੇ।

ਭਾਈ ਜੇਠੇ ਤਾਲ ਆਰੰਭਿਆ
ਰਾਮ ਦਾਸ ਬਣ ਕੀਤਾ ਪੂਰਾ।
ਛਬ ਏਸ ਦੀ ਦਿਸੇ ਅਨੋਖੀ
ਸੀਤਲਤਾ ਦਾ ਸੋਮਾ ਪੂਰਾ।
ਇੱਕ ਕਿਨਾਰੇ ਏਸ ਦੇ
ਬਾਬਾ ਬੁੱਢਾ ਜੀ ਦੀ ਬੇਰ।
ਏਥੇ ਬਹਿ ਤਾਲ ਖੁਦਵਾਇਆ
ਸਤਿਗੁਰ ਜੀ ਦੀ ਹੋਈ ਮਿਹਰ।

ਗੁਰੂ ਅਰਜਨ ਨੇ ਇਹ ਤਾਲ
ਸੀ ਪੱਕਾ ਕੀਤਾ ਆਣ ਕੇ।
ਚਹੁੰ ਤਰਫ਼ ਬਣਾਈਆਂ ਪੌੜੀਆਂ
ਬਹਿ ਇਸ਼ਨਾਨ ਕਰਨ ਸਿੱਖ ਆਣ ਕੇ।
ਤਨ ਅਪਨਾ ਕਰਨ ਪਵਿੱਤ ਉਹ
ਜਲ ਅਮਰ ਮਿਟਾਵੇ ਤਪਸ਼ ਨੂੰ।
ਆਤਮ ਸ਼ਾਂਤੀ ਪਾਉਣ ਲਈ
ਫਿਰ ਕੀਰਤਨ ਸੁਣਦੇ ਆਣ ਕੇ।

ਏਸ ਤਾਲ ਦੇ ਅੱਧ ਵਿਚਾਲੇ
ਗੁਰੂ ਅਰਜਨ ਸਿਰਜਿਆ ਸੋਹਣਾ ਮੰਦਰ।
ਮੀਆਂ ਮੀਰ ਤੋਂ ਨੀਂਹ ਰਖਵਾਈ
ਬਣ ਗਿਆ ਸਭ ਦਾ ਸਾਂਝਾ ਮੰਦਰ।
ਹਰਿ ਮੰਦਰ ਨਾਮ ਧਰਾਇਆ
ਨਾ ਰਿਹਾ ਕਿਸੇ ਇਕ ਖ਼ਾਸ ਦਾ।
ਚਹੁੰ ਪਾਸੀਂ ਬਾਰ ਲਗਾਏ ਸਨ
ਜੋ ਚਾਹੇ ਆ ਜਾਏ ਅੰਦਰ।

ਸਭ ਵਰਨਾਂ ਜਾਤਾਂ ਵਾਸਤੇ
ਇਹ ਬਣਿਆ ਪਾਵਨ ਧਾਮ।
ਰਾਤ ਦਿਨੇ ਇਸ ਥਾਨ ਤੇ
ਗੁਰਬਾਣੀ ਦਾ ਹੋਵੇ ਗਾਨ।
ਹਰਿਮੰਦਰ ਵਿਚ ਹਰੀ ਦੇ
ਸਦ ਸੋਹਿਲੇ ਗਾਏ ਜਾਣ।

ਸਿੱਖ ਸ਼ਕਤੀ ਵਧਦੀ ਵੇਖ ਕੇ
ਨਿਤ ਵੈਰੀ ਵੈਰ ਕਮਾਂਵਦੇ।
ਉਨ ਸ਼ਕਤੀ ਸੋਮਾ ਭਾਏ ਨਾ
ਇਸ ਸ਼ਕਤਿ ਨੂੰ ਚਾਹੁਣ ਮੁਕਾਂਵਦੇ।

ਛੇਵੇਂ ਗੁਰ ਫਿਰ ਆਖਿਆ
ਰਣਨੀਤ ਹੈ ਅਸਾਂ ਬਨਾਵਣੀ।
ਰਣਨੀਤੀ ਬਿਨ ਫਲੇ ਨਾ ਰਾਜਨੀਤ
ਸ਼ਸਤ੍ਰ ਹੁਣ ਸਿੱਖ ਚਲਾਂਵਦੇ।

ਰਾਜਨੀਤ ਰਣਨੀਤ ਲਈ
ਉਨ੍ਹਾਂ ਸਿਰਜਿਆ ਤਖ਼ਤ ਅਕਾਲ।
ਸ਼ਾਹਾਂ ਜਿਹੀ ਪੁਸ਼ਾਕ ਪਾ
ਬਹਿ ਤਖ਼ਤ ਨੂੰ ਲਿਆ ਸੰਭਾਲ।
ਕਲਗੀ ਸੀਸ ਸਜਾਈ ਉਸ
ਉਹਦੀ ਰਾਜਿਆਂ ਵਰਗੀ ਸ਼ਾਨ।
ਉਨ ਸਿੱਖਾਂ ਨੂੰ ਸਮਝਾਇਆ
ਲਿਆਓ ਘੋੜੇ, ਸ਼ਸਤ੍ਰ ਭਾਲ।

ਤਖ਼ਤ ਉੱਤੇ ਵੀ ਕਰ ਲਿਆ
ਗੁਰਾਂ ਗੁਰੂ ਗ੍ੰਥ ਪ੍ਰਕਾਸ਼।
ਗ੍ੰਥ ਦੀ ਅਗਵਾਈ ਵਿਚ
ਸਿੱਖ ਛੋਂਹਦੇ ਧਰਤ ਆਕਾਸ਼।
ਅਕਾਲ ਤਖ਼ਤ ਦੇ ਸਨਮੁਖ ਰਚਦੇ
ਸਿੱਖਾਂ ਦੇ ਮੱਲ ਅਖਾੜੇ ਸਨ।
ਯੁੱਧ ਕਲਾ ਪ੍ਰਬੀਨ ਸੀ ਹੁੰਦੇ
ਗੁਰ ਦੇਂਦੇ ਉਨ੍ਹਾਂ ਸ਼ਾਬਾਸ਼।

ਰਾਜਨੀਤੀ ਤੇ ਧਰਮ ਦਾ
ਗੁਰ ਸੰਗਮ ਕਰ ਦਿਖਲਾਇਆ।
ਧਰਮ ਦਾ ਝੰਡਾ ਸਦ ਰਹੇ ਉੱਚਾ
ਰਾਜਨੀਤੀ ਦਾ ਨੀਵਾਂ ਰਖਾਇਆ।
ਗੁਰ ਉਪਦੇਸ਼ ਭੁਲਾ ਕੇ ਸਿੱਖਾਂ
ਰਾਜਨੀਤੀ ਨੂੰ ਉੱਚਿਆ ਕੀਤਾ।
ਧਰਮ ਅਧੀਨ ਫਿਰ ਹੋਇਆ ਉਸਦੇ
ਇੰਜ ਫਿਰ ਕੌਮ ਦਾ ਮਾਨ ਘਟਾਇਆ।

❖

# ਭਾਈ ਮੰਝ ਜੀ

ਪੰਜਵੇਂ ਗੁਰਾਂ ਦੇ ਵੇਲੇ ਹੋਇਆ
ਮੰਝ ਨਾਮ ਦਾ ਇਕ ਫ਼ਕੀਰ।
ਅਸਲ ਨਾਮ ਸੀ 'ਤੀਰਥਾ' ਉਸਦਾ
ਸੁਲਤਾਨੀਆਂ ਦਾ ਸੀ ਉੱਘਾ ਪੀਰ।
ਸਖੀ ਸਰਵਰ ਲਈ ਸ਼ਰਧਾ ਇਤਨੀ
ਕਰੇ ਯਾਤਰਾ ਧਰ ਮਨ ਧੀਰ।
ਹਰ ਵਰ੍ਹੇ ਜਾ ਪੂਜੇ ਉਸਨੂੰ
ਰਾਜਪੂਤ ਉਹ ਹਿੰਦੂ ਬੀਰ।
ਸੁਲਤਾਨ ਦੀ ਕਬਰ ਸੀ ਵਿਚ ਨਿਗਾਹੇ
ਸੁਲਤਾਨੀਏ ਪੂਜਾ ਉਸਦੀ ਕਰਦੇ।
ਮੰਤ੍ਰ ਪੜ੍ਹੇ ਭਿਰਾਈ ਪੁਜਾਰੀ
ਸਵਾ ਮਣ ਰੋਟ ਭੇਟ ਸੀ ਕਰਦੇ।

ਝੂਠਾ ਗੜ੍ਹ ਸਰਵਰੀਆਂ ਦਾ ਤੋੜਨ
ਗੁਰੂ ਨਾਨਕ ਨੇ ਸੀ ਬੀੜਾ ਚਾਇਆ।
ਗੁਰੂ ਅੰਗਦ ਜੀ ਖਡੂਰ ਨਗਰ ਵਿਚ
ਇਨ੍ਹਾਂ ਦੇ ਝੂਠ ਤੋਂ ਪਰਦਾ ਲਾਹਿਆ।
ਨਿਗਾਹੇ ਜਾਣ ਦੇ ਲਈ ਸਰਵਰੀਆਂ
ਗੋਇੰਦਵਾਲ ਦਾ ਰਾਹ ਅਪਨਾਇਆ।
ਗੁਰੂ ਅਮਰਦਾਸ ਜੀ ਤੀਜੇ ਗੁਰ ਨੇ
ਇਨ੍ਹਾਂ ਦੇ ਭੇਖ ਨੂੰ ਖੋਲ੍ਹ ਵਿਖਾਇਆ।
ਗੁਰੂ ਅਰਜਨ ਉਪਦੇਸ਼ ਜੋ ਦਿੱਤਾ
ਕਈ ਸਰਵਰੀਆਂ ਨੇ ਰਿਦੇ ਵਸਾਇਆ।
ਸਖੀ ਸਰਵਰ ਦਾ ਪੰਥ ਤਜਾ ਕੇ
ਸਤਿਗੁਰ ਸ਼ਰਨੀਂ ਫਿਰ ਉਹ ਆਇਆ।

ਭਾਈ ਮੰਝ ਜੋ ਆਗੂ ਸਭ ਦਾ
ਗੁਰ ਉਪਦੇਸ਼ ਲਿਆ ਰਿਦੇ ਵਸਾਈ।
ਸਖੀ ਸਰਵਰ ਨੂੰ ਤਜਿਆ ਮੂਲੋਂ
ਹਰ ਪਲ ਸਤਿਗੁਰ ਸੇਵ ਕਮਾਈ।
ਧਨ ਦੌਲਤ ਉਸ ਕੋਲ ਅਮਿਣਵੀਂ
ਮਾਣ ਨਾ ਉਸਦਾ ਰਿਹਾ ਸੀ ਕਾਈ।
ਅਨਿੰਨ ਸੇਵਕ ਬਣ ਸੇਵ ਕਮਾਵੇ
ਜਾਣ ਨਿਗਾਹੇ ਉਸ ਮੂਲ ਨਾ ਭਾਈ।

ਇਕ ਕਰਤਾਰ ਦਾ ਨਾਮ ਧਿਆਵੇ
ਦਾਤ ਸਿੱਖੀ ਦੀ ਲੈਣ ਉਹ ਚਾਹੇ।
'ਸਿੱਖੀ ਉੱਤੇ ਟਿਕੇ ਨਾ ਸਿੱਖੀ'
ਸਤਿਗੁਰ ਜੀ ਉਸ ਕਿਹਾ ਸੁਣਾਏ।

ਸਿੱਖੀ ਦੇ ਜਾਚਕ ਨੇ ਸਮਝੀ
ਰਮਜ਼ ਗੁਰਾਂ ਦੇ ਬੋਲ ਦੀ ਸਾਰੀ।
ਪੀਰ ਖ਼ਾਨਾ ਜੋ ਓਸ ਬਣਾਇਆ
ਕਰ ਦਿੱਤਾ ਉਸ ਝੱਟ ਢੇਹ ਢਾਰੀ।
ਮੂਲ ਨਾ ਡਰੇ ਡਰਾਇਆਂ ਸਭ ਦੇ
ਧਰਮਸਾਲ ਦੀ ਕਰ ਲਈ ਉਸਾਰੀ।
ਨਾ ਚੌਧਰ ਰਹੀ ਨਾ ਪੈਸਾ ਪੱਲੇ
ਪਰ ਕਰੀ ਉਪਕਾਰ ਦੀ ਰੀਤ ਪਿਆਰੀ।

ਕੀਰਤਨ ਕਥਾ ਸੁਣਨ ਦਾ ਨੇਮੀ
ਘੋੜਿਆਂ ਲਈ ਘਾਹ ਖੋਤ ਲਿਆਉਂਦਾ।
ਲੰਗਰ ਲਈ ਲੱਕੜਾਂ ਉਹ ਕੱਟੇ
ਨਿਜ ਪੇਟ ਭਰਨ ਲਈ ਕਿਰਤ ਕਮਾਉਂਦਾ।

ਜੋ ਕੁਝ ਮਿਹਨਤ ਨਾਲ ਕਮਾਉਂਦੇ
ਚਾਰ ਹਿੱਸੇ ਉਸਦੀ ਵੰਡ ਪਾਵਣ।

ਇਕ ਹਿੱਸਾ ਗੋਲਕ ਵਿਚ ਪਾਉਂਦੇ
ਇਕ ਸੰਗ ਹੋਰਾਂ ਲੋੜ ਪੁਗਾਵਣ।
ਸੰਸਾਰਕ ਧਨ ਨੂੰ ਝੂਠਾ ਕਹਿਕੇ
ਨਾਮ ਧਨ ਉਹ ਰਿਦੇ ਵਸਾਵਣ।
ਚੋਰ ਉਚੱਕਾ ਜਿਸ ਖੋਹ ਨਹੀਂ ਸਕਦਾ
ਉਸ ਸੰਗ ਸੱਚੀ ਪ੍ਰੀਤ ਲਗਾਵਣ।

ਗੁਰਚਰਨਾਂ ਵਿਚ ਲੀਨ ਸੀ ਰਹਿੰਦੇ
ਕਰਨ ਸੇਵਾ ਪਰ ਸਿਦਕ ਨਾ ਹਾਰੇ।
ਘਰ ਕੋਠਾ ਸਭ ਜ਼ਬਤ ਕਰਾ ਕੇ
ਗੁਰੂ ਪਿਆਰ ਸਦ ਹਿਰਦੇ ਧਾਰੇ।

ਪੰਡ ਲੱਕੜਾਂ ਦੀ ਸਿਰ 'ਤੇ ਚੁੱਕੀ
ਆ ਰਹੇ ਸਨ ਉਹ ਪੈਂਡਾ ਮਾਰ।
ਝੱਖੜ ਆਂਧੀ ਜ਼ੋਰ ਸੀ ਪਾਇਆ
ਆਉਣਾ ਸੀ ਉਨ ਗੁਰ ਦਰਬਾਰ।
ਮਿੱਟੀ ਘੱਟੇ ਭਰੀਆਂ ਅੱਖਾਂ
ਤੱਕ ਨਾ ਸਕਦੀਆਂ ਪਾਰ ਉਰਾਰ।
ਔਝੜੇ ਪਏ ਵੀ ਚਲਦੇ ਆਏ
ਖੂਹ ਇਕ ਆਇਆ ਰਾਹ ਵਿਚਕਾਰ।

ਕਦਮ ਪੁੱਟਿਆ ਡਿੱਗ ਪਏ ਉਸ ਵਿਚ
ਪੰਡ ਤੋਂ ਹੱਥ ਨਾ ਉਨ੍ਹਾਂ ਹਟਾਇਆ।
ਗਿੱਲੇ ਹੋ ਗਏ ਆਪ ਪਾਣੀ ਵਿਚ
ਪੰਡ ਨੂੰ ਪਾਣੀਓਂ ਦੂਰ ਰਖਾਇਆ।

ਪੰਡ ਲੱਕੜਾਂ ਦੀ ਸਿਰ 'ਤੇ ਚੁੱਕੀ
ਮੁੱਖ ਤੋਂ ਉੱਚੀ ਨਾਮ ਉਚਾਰਣ।
ਸਤਿਨਾਮ ਵਿਚ ਬਿਰਤੀ ਜੋੜੀ
ਬਾਣੀ ਗੀਤ ਪ੍ਰੇਮ ਸੰਗ ਗਾਵਣ।

ਢੂੰਡਾਊ ਤੱਕ ਕੇ ਏਸ ਦਸ਼ਾ ਵਿਚ
ਪੰਜਵੇਂ ਗੁਰੂ ਤੱਕ ਹਾਲ ਪੁਚਾਵਣ।
ਨੰਗੇ ਪੈਰੀਂ ਗੁਰੂ ਜੀ ਦੌੜੇ
ਖੂਹ ਵੱਲ ਚੱਕ ਕੇ ਰੱਸਾ ਮੰਗਾਵਣ।
ਸੰਕਟ ਵਿਚੋਂ ਕੱਢਣਾ ਸਿੱਖ ਨੂੰ
ਗੁਰਾਂ ਦਾ ਇਹ ਸੀ ਇਕ ਤਦਬੀਰ।
ਸਿੱਖ ਕਹੇ ਪਹਿਲੇ ਪੰਡ ਨੂੰ ਕੱਢੋ
ਮੰਨ ਲੈਸਾਂ ਮੈਂ ਨਿਜ ਤਕਦੀਰ।

ਮੰਗੋ ਕੁਝ ਜਦ ਕਿਹਾ ਗੁਰਾਂ ਨੇ
ਸਿੱਖ ਨੇ ਮੰਗਣੋਂ ਨਾਂਹ ਸੀ ਕੀਤੀ।
ਬਿਨ ਮੰਗਿਆਂ ਸਭ ਕੁਝ ਹੈ ਮਿਲਦਾ
ਦੇਵੋ ਮੁਝ ਨੂੰ ਗੁਰ ਪ੍ਰਤੀਤੀ।
ਗੁਰ ਚਰਨਾਂ ਸੰਗ ਪ੍ਰੀਤ ਬਣੀ ਰਹੇ
ਕੁਝ ਨਾ ਲੋੜਾਂ ਬਿਨ ਚਰਨ ਪ੍ਰੀਤੀ।
ਸੇਵਾ, ਸਿਮਰਨ, ਸਿਦਕ 'ਚ ਰੱਖੋ
ਬਿਰਤੀ ਰਹੇ ਗੁਰ ਚਰਨੀਂ ਸੀਤੀ।
ਇਹ ਕੁਝ ਸੁਣ ਗੁਰ ਕਹਿਆ ਪ੍ਰੇਮ ਸੰਗ
ਕਰ ਲਿਆ ਤੁਧ ਭਵ ਸਾਗਰ ਪਾਰ।
ਬੋਹਿਥਾ ਗੁਰਾਂ ਦਾ ਤੂੰ ਹੈਂ ਬਣਿਆ
ਤੁੱਧ ਸੰਗ ਸਭ ਜਗ ਲੰਘਣਹਾਰ।
**ਮੰਞ ਪਿਆਰਾ ਗੁਰੂ ਕੋ ਗੁਰ ਮੰਞ ਪਿਆਰਾ।**
**ਮੰਞ ਗੁਰੂ ਦਾ ਬੋਹਿਥਾ ਜਗ ਲੰਘਣ ਹਾਰਾ।**



# ਦੋ ਤਲਵਾਰੀ ਬੱਧੀਆਂ

ਗੁਰੂ ਨਾਨਕ ਦਾ ਪੰਥ ਕਰਨ ਲਈ
ਪੰਜਵੇਂ ਪਿਤਾ ਇਕ ਖੇਲ ਰਚਾਇਆ।
ਬਾਹਾਂ ਵਿਚ ਬਲ ਹੁੰਦਿਆਂ ਵੀ ਉਨ
ਸ਼ਾਂਤ ਰਹਿਣ ਦਾ ਸਬਕ ਪੜ੍ਹਾਇਆ।
ਅਗਨੀ ਵਿਚ ਜਲਾ ਕੇ ਆਪਾ
ਤਨ ਸੀ ਰਾਵੀ ਵਿਚ ਰੁੜ੍ਹਾਇਆ।
ਸਿੱਖਾਂ ਵਿਚ ਸੀ ਰੋਹ ਜਾਗਿਆ
ਚਾਹੁੰਦੇ ਜ਼ੁਲਮ ਨੂੰ ਜੜ੍ਹੋਂ ਪੁਟਾਇਆ।
ਛਠਮ ਪੀਰ ਗੁਰੂ ਜੋ ਭਾਰੀ ਉਸ ਬਦਲੀ ਸੂਰਤ ਫ਼ਕੀਰ ਦੀ।
ਉਸ ਦੋ ਤਲਵਾਰੀਂ ਬੱਧੀਆਂ ਇਕ ਪੀਰ ਦੀ, ਇਕ ਮੀਰ ਦੀ।

ਜ਼ਾਲਮ ਦਾ ਮੂੰਹ ਮੋੜਨ ਦੇ ਲਈ
ਗਿੱਦੜੋਂ ਸ਼ੇਰ ਬਨਾਉਣਾ ਪੈਂਦੈ।
ਵਾੜ ਹੀ ਖੇਤ ਖਾਣ ਜਦ ਆਵੇ
ਚਿੜੀਓਂ ਬਾਜ ਤੁੜਾਉਣਾ ਪੈਂਦੈ।
ਸ਼ਾਂਤਮਈ ਦੇ ਰਾਹ ਤੋਂ ਹਟ ਕੇ
ਰਣ ਭੂਮੀ ਵਿਚ ਆਉਣਾ ਪੈਂਦੈ
ਭਗਤੀ ਤੋਂ ਉਪਜਾਉਣ ਲਈ ਸ਼ਕਤੀ
ਸ਼ਸਤ੍ਰ ਹੱਥ ਫੜਾਉਣਾ ਪੈਂਦੈ।
ਹਰਿ ਗੋਬਿੰਦ ਗੁਰੂ ਨੇ ਦੱਸੀ ਬਦਲਣ ਬਿਧਿ ਤਕਦੀਰ ਦੀ।
ਉਸ ਦੋ ਤਲਵਾਰੀਂ ਬੱਧੀਆਂ ਇਕ ਪੀਰ ਦੀ, ਇਕ ਮੀਰ ਦੀ।

ਜਹਾਂਗੀਰ ਦੀ ਪੱਗ ਤੋਂ ਸੋਹਣੀ
ਗੁਰ ਹਰਿ ਗੋਬਿੰਦ ਨੇ ਪੱਗ ਸਜਾਈ।
ਸ਼ਾਹੀ ਵੇਸ ਧਾਰਿਆ ਉਹਨਾਂ
ਕਲਗੀ ਵੀ ਸਿਰ ਉੱਤੇ ਲਗਾਈ।

ਬਾਦਸ਼ਾਹਾਂ ਵਾਂਗ ਤਖ਼ਤ 'ਤੇ ਬਹਿ ਕੇ
ਸ਼ਾਹਾਂ ਵਰਗੀ ਸ਼ਾਨ ਬਣਾਈ।
ਪਾਤਸ਼ਾਹੀ ਸਚਖੰਡ ਤੋਂ ਪਾ ਕੇ
ਮੋਖ ਮੁਕਤਿ ਸੀ ਗੁਰ ਵਰਤਾਈ।
ਪ੍ਰੀਤ ਦੀ ਤਾਰ ਪਰੋਤੇ ਸਿੱਖਾਂ, ਸਿੱਖੀ ਰਣਨੀਤੀ ਰਣਬੀਰ ਦੀ।
ਉਸ ਦੋ ਤਲਵਾਰੀਂ ਬੱਧੀਆਂ ਇਕ ਪੀਰ ਦੀ, ਇਕ ਮੀਰ ਦੀ।

ਨਾਨਕ ਗੁਰ ਦੀ ਜੋਤ ਨੇ
ਵਿਚ ਹਰਿ ਗੋਬਿੰਦ ਕੀਤਾ ਪ੍ਰਵੇਸ਼।
ਗੁਰੂ ਅਰਜਨ ਦੀ ਗੱਦੀ ਉੱਤੇ
ਬੈਠੇ ਹਰਿ ਗੋਬਿੰਦ ਨਰੇਸ਼।
ਵੀਰ ਬਹਾਦਰ ਹੁੰਦਿਆਂ
ਸ਼ਾਂਤ ਪੁੰਜ ਰਹੇ ਪੰਚਮੇਸ਼।
ਸਿੱਖ ਮੱਤ ਦਿੱਤੀ ਸਪੂਤ ਨੂੰ
ਸ਼ਸਤ੍ਰ ਧਾਰੋ ਤੁਸੀਂ ਹਮੇਸ਼।
ਗੁਰ ਹਰਿ ਗੋਬਿੰਦ ਸੀ ਸਮਝਿਆ ਗੁਰਗੱਦੀ ਨਹੀਂ ਫ਼ਕੀਰ ਦੀ।
ਉਸ ਦੋ ਤਲਵਾਰੀਂ ਬੱਧੀਆਂ ਇਕ ਪੀਰ ਦੀ, ਇਕ ਮੀਰ ਦੀ।

ਸ਼ਹੀਦਾਂ ਦੇ ਸਿਰਤਾਜ ਗੁਰੂ ਨੇ
ਅਪਨੇ ਪੁੱਤਰ ਤਾਈਂ ਸਮਝਾਇਆ।
ਕਰੜੇ ਸਮੇਂ ਆਉਣ ਨੇ ਵਾਲੇ
ਰਣ ਵਿਚ ਭਿੜਨ ਦਾ ਵੇਲਾ ਆਇਆ।
ਇਸੇ ਲਈ ਬਿਰਧ ਬਾਬੇ ਬੁਧ ਤਾਈਂ
ਯੁੱਧ ਕਲਾ ਪ੍ਰਬੀਨ ਬਣਾਇਆ।
ਸ਼ਾਂਤ ਰਹਿ ਅਸਾਂ ਤਨ ਹੈ ਦੇਣਾ
ਪਰ ਜ਼ਾਲਮ ਜੇ ਨਾ ਜ਼ੁਲਮ ਘਟਾਇਆ।
ਜ਼ਾਲਮ ਨੂੰ ਫਿਰ ਸੋਧਣ ਦੇ ਲਈ ਤੁਸੀਂ ਓਟ ਲੈਣੀ ਸ਼ਮਸ਼ੀਰ ਦੀ।
ਉਸ ਦੋ ਤਲਵਾਰੀਂ ਬੱਧੀਆਂ ਇਕ ਪੀਰ ਦੀ, ਇਕ ਮੀਰ ਦੀ।

ਰੱਬ ਨੇ ਇਕ ਜਰਨੈਲ ਭੇਜਿਆ
ਸਿੱਧਾ ਜ਼ੁਲਮ ਨਾਲ ਟਕਰਾਇਆ।
ਤਲਵਾਰ ਮੀਰੀ ਦੀ ਨਾਲ ਉਸਨੇ
ਮੌਤ 'ਚੋਂ ਜੀਵਨ ਰੂਪ ਵਿਖਾਇਆ।
ਦਵੈਤ ਭਾਵ ਨਾ ਉਸ ਵਿਚ ਕੋਈ
ਵੈਰੀ ਮਿਤ੍ਰ ਸਭ ਸਮ ਦਿਖਲਾਇਆ।
ਦੁਸ਼ਮਣ ਨੂੰ ਵੀ ਰਣ ਭੂਮੀ ਵਿਚ
ਵਾਰ ਕਰਨ ਦਾ ਵੱਲ ਸਿਖਾਇਆ।
ਮਰਨ ਸਮੇਂ ਪੈਂਦੇ ਦੇ ਮੂੰਹ ਵਿਚ ਧਾਰ ਚੁਆਈ ਅੰਮ੍ਰਿਤ ਨੀਰ ਦੀ।
ਉਸ ਦੋ ਤਲਵਾਰੀਂ ਬੱਧੀਆਂ ਇਕ ਪੀਰ ਦੀ, ਇਕ ਮੀਰ ਦੀ।

ਹਰਿਮੰਦਰ ਵਿਚ ਹੋਂਵਦਾ
ਗੁਰਬਾਣੀ ਦਾ ਹੈ ਗਾਨ।
ਧਰਮ ਵਿਚ ਪਰਿਪੱਕ ਸਿੱਖ ਹੁੰਦੇ
ਪਾ ਕੇ ਆਤਮ ਗਿਆਨ।
ਪ੍ਰੇਮ ਖੇਲਣ ਦਾ ਚਾਉ ਉਪਜਦਾ
ਪ੍ਰੇਮ ਰੰਗ ਵਿਚ ਰੰਗੇ ਜਾਣ।
ਗੁਰੂ ਪਿਆਰ ਦੇ ਰਾਹ ਦੇ ਪਾਂਧੀ
ਸਿਰ ਦੇਵਣ ਤੋਂ ਕਰਨ ਨਾ ਕਾਨ।
ਸ਼ਸਤ੍ਰ ਘੋੜੇ ਅਤੇ ਜਵਾਨੀ ਇਹ ਭੇਟਾ ਛੇਵੇਂ ਪੀਰ ਦੀ।
ਉਸ ਦੋ ਤਲਵਾਰੀਂ ਬੱਧੀਆਂ ਇਕ ਪੀਰ ਦੀ, ਇਕ ਮੀਰ ਦੀ।

ਤਖ਼ਤ ਛਤ੍ਰ ਤੇ ਰਾਜ ਦਾ ਮਾਲਕ
ਸਿੱਖਾਂ ਪਹਿਲੇ ਹੀ ਗੁਰ ਡਿੱਠਾ।
ਹਰਖ ਸੋਗ ਵਿਚ ਰਹੇ ਨਿਆਰਾ
ਰੱਬ ਦਾ ਭਾਣਾ ਜਾਣੇ ਮਿੱਠਾ।
ਅਕਾਲ ਤਖ਼ਤ ਸਿਰਜ ਕੇ ਸਤਿਗੁਰ
ਲਿਖਿਆ ਮਾਨੋ ਰਾਜ ਨੂੰ ਚਿੱਠਾ।

ਰਾਜ ਤਖ਼ਤ ਢਹਿ ਢੇਰੀ ਹੋਸੀ
ਸਿਰ ਦੇਣਾ ਸਿੱਖਾਂ ਅਭਿਰਿੱਠਾ।
ਜ਼ਾਲਮ ਦੇ ਦੰਦ ਭੰਨਣ ਦੇ ਲਈ ਲੋਹਗੜ੍ਹ ਦੀ ਹੋਈ ਤਾਅਮੀਰ ਸੀ।
ਉਸ ਦੋ ਤਲਵਾਰੀਂ ਬੱਧੀਆਂ ਇਕ ਪੀਰ ਦੀ, ਇਕ ਮੀਰ ਦੀ।

ਅਕਾਲ ਤਖ਼ਤ ਦੇ ਸਨਮੁਖ ਸਤਿਗੁਰ
ਸਿੱਖ ਸੰਗਤ ਨੂੰ ਨਿੱਤ ਬੁਲਾਉਂਦੇ।
ਅਬਦੁੱਲਾ ਤੇ ਨੱਥਾ ਢਾਡੀ
ਸੂਰਬੀਰਾਂ ਦੀਆਂ ਵਾਰਾਂ ਗਾਉਂਦੇ।
ਹੋਰ ਵੀ ਢਾਡੀ ਕਈ ਉਪਜ ਪਏ
ਸਿੱਖਾਂ ਦੀ ਜੋ ਅਣਖ ਜਗਾਉਂਦੇ।
ਭਗਤੀ ਦੀਆਂ ਨੀਹਾਂ ਦੇ ਉੱਤੇ
ਸ਼ਕਤੀ ਦਾ ਸੀ ਮਹੱਲ ਬਣਾਉਂਦੇ।
ਗੁਰੂ ਜੀ ਵੀ ਸਨ ਯੋਧੇ ਪੂਰੇ, ਨਿਤ ਕਥਾ ਕਹਿਣ ਸ਼ਮਸ਼ੀਰ ਦੀ।
ਉਸ ਦੋ ਤਲਵਾਰੀਂ ਬੱਧੀਆਂ ਇਕ ਪੀਰ ਦੀ, ਇਕ ਮੀਰ ਦੀ।

ਇਕ ਗੱਲ ਬੜੀ ਅਨੋਖੀ ਸਿੰਘੋ
ਗੁਰ ਜੀ ਪਹਿਨਣ ਦੋ ਤਲਵਾਰਾਂ।
ਰਾਜ ਵਲੋਂ ਜਦ ਹੱਲਾ ਹੁੰਦਾ
ਰਹਿੰਦੇ ਨਾਲ ਉਹ ਸਿੱਖ ਸਰਦਾਰਾਂ।
ਘੋੜ ਸਵਾਰ ਨਿਪੁੰਨ ਉਹ ਪੂਰੇ
ਲੜਦੇ ਜੰਗ ਵਿਚ ਨਾਲ ਹਜ਼ਾਰਾਂ।
ਮੀਰੀ ਦੀ ਤਲਵਾਰ ਚਲਾਉਂਦੇ
ਦੂਜੀ ਨਾਲ ਨਾ ਕਰਦੇ ਮਾਰਾਂ।
ਮੀਰੀ ਦੀ ਤਲਵਾਰ ਜੇ ਟੁੱਟ ਜਾਏ, ਨ ਫੜਨ ਕਦੇ ਉਹ ਪੀਰ ਦੀ।
ਉਸ ਦੋ ਤਲਵਾਰੀਂ ਬੱਧੀਆਂ, ਇਕ ਪੀਰ ਦੀ, ਇਕ ਮੀਰ ਦੀ।

# ਸਿਮਰੋ ਸ੍ਰੀ ਹਰਿ ਰਾਇ

ਗੁਰੂ ਹਰਿਗੋਬਿੰਦ ਦਾ ਵੱਡਾ ਪੁੱਤਰ
ਗੁਰਦਿੱਤਾ ਨਾਮ ਸਦਾਇ।
ਡਰੌਲੀ ਦੀ ਧਰਤੀ ਉਸਦਾ
ਜਨਮ ਸਥਾਨ ਸਦਾਇ।
ਸਿੱਖਿਆ ਪਾ ਕੇ ਪਿਤਾ ਗੁਰੂ ਤੋਂ
ਵਿਦਵਾਨ ਤੇ ਯੋਧਾ ਬਣ ਦਿਖਲਾਇ।
ਇਹਨਾਂ ਦੇ ਗ੍ਰਹਿ ਧੀਰ ਮੱਲ
ਤੇ ਪੁੱਤਰ ਹੋਇ ਹਰਿ ਰਾਇ।
ਧੀਰ ਮੱਲ ਸੀ ਪ੍ਰਿਥੀਏ ਵਰਗਾ
ਹਰਿ ਰਾਇ ਰਿਦ ਭਗਤਿ ਵਸਾਇ।
ਅਰਦਾਸ ਸਮੇਂ ਅਸੀਂ ਤਾਹੀਓਂ ਕਹਿੰਦੇ
ਸਿਮਰੋ ਸਿਮਰੋ ਸ੍ਰੀ ਹਰਿ ਰਾਇ।

ਗੁਰਦਿੱਤਾ ਜੀ ਪਰਚਾਰ ਸੀ ਕਰਦੇ
ਪਰਚਾਰਕ ਵੀ ਉਨ੍ਹਾਂ ਬਹੁਤ ਬਣਾਏ।
ਗੁਰੂ ਪਿਤਾ ਦੀ ਆਗਿਆ ਪਾ ਕੇ
ਕੀਰਤਪੁਰ ਸ਼ਹਿਰ ਦਿੱਤਾ ਵਸਾਇ।
ਉਦਾਸੀਆਂ ਨੂੰ ਪ੍ਰਚਾਰ 'ਚ ਲਾਇਆ,
ਸਿੱਖੀ ਦੀ ਵੱਡ ਸੇਵ ਕਮਾਇ।
ਵਾਹਿਗੁਰੂ ਦਾ ਭਾਣਾ ਐਸਾ,
ਜਵਾਨੀ ਵਿਚ ਪ੍ਰਭ-ਦੇਸ਼ ਸਿਧਾਇ।
ਫਿਰ ਛੇਵੇਂ ਗੁਰ, ਪੋਤਾ ਹਰਿ ਰਾਇ
ਗੋਦ ਆਪਣੀ ਲਿਆ ਬਿਠਾਇ
ਗੁਣ ਸੰਪੰਨ ਦੇਖ ਸਭ ਆਖਣ
ਸਿਮਰੋ ਸਿਮਰੋ ਸ੍ਰੀ ਹਰਿ ਰਾਇ।

ਨਿਰਭਉ ਤੇ ਨਿਰਵੈਰ ਗੁਰੂ ਨੇ
ਕੌਤਕ ਅਜਬ ਵਿਖਾਏ ਸਨ।
ਦਰਬਾਰ ਦੀ ਸ਼ਾਨ ਨਿਰਾਲੀ ਤੱਕ ਕੇ
ਬਾਦਸ਼ਾਹ ਵੀ ਲਜਿਆਏ ਸਨ।
ਝੂਮ ਝੂਮੰਦੇ ਹਾਥੀ ਦਿਸਦੇ
ਪਹਿਰੇ ਜਿਵੇਂ ਬਿਠਾਏ ਸਨ।
ਘੋੜ ਸਵਾਰ ਬਾਵਰਦੀ ਯੋਧੇ
ਬਾਈ ਸੌ ਉਨ੍ਹਾਂ ਸਜਾਏ ਸਨ।

ਰਾਜਿਆਂ ਵੀ ਗੁਰ ਅਜ਼ਮਤ ਸਾਹਵੇਂ
ਅਪਨੇ ਸਿਰ ਸਨ ਆਣ ਨਿਵਾਇ।
ਧੰਨ ਧੰਨ ਤਾਹੀਓਂ ਸਭ ਆਖਣ
ਸਿਮਰੋ ਸਿਮਰੋ ਸ੍ਰੀ ਹਰਿ ਰਾਇ।

ਹਰਿ ਰਾਇ ਜਦ ਪ੍ਰਕਾਸ਼ ਸੀ ਪਾਇਆ
ਦਾਦੇ ਗੁਰੂ ਉਸ ਲਿਆ ਪਛਾਣ।
ਵੱਡੀ ਵਸਤ ਦਾ ਗਾਹਕ ਦੱਸ ਕੇ
ਭਵਿੱਖ ਲਈ ਬਖਸ਼ਿਆ ਸੀ ਵਰਦਾਨ।
ਗੁਰਮਤਿ ਸੋਝੀ ਉਨ੍ਹਾਂ ਦਿਵਾਈ
ਸਮਝਾਇਆ ਸੇਵਾ ਯੱਗ ਮਹਾਨ।
ਸ਼ਸਤ੍ਰ ਵਿੱਦਿਆ ਘੋੜ ਸਵਾਰੀ
ਸਿੱਖ ਕੇ ਬਣ ਗਏ ਸੀ ਬਲਵਾਨ।

ਦਾਦੇ ਗੁਰੂ ਤੋਂ ਸ਼ਕਤੀ ਪਾਈ
ਭਗਤੀ ਗਿਆਨ ਉਨ੍ਹਾਂ ਰਿਦੇ ਵਸਾਇ।
ਇਹ ਕੁਝ ਵੇਖ ਸਿੱਖ ਸਭ ਕਹਿੰਦੇ
ਸਿਮਰੋ ਸਿਮਰੋ ਸ੍ਰੀ ਹਰਿ ਰਾਇ।

ਸ਼ਬਦ ਹੀ ਹਉਮੈ ਮਾਰ ਮੁਕਾਉਂਦਾ
ਅਮਰ ਜੀਵਨ ਫਿਰ ਜੀਵ ਇਹ ਪਾਵੇ।

ਪਰ ਇਹ ਦਾਤ ਗੁਰੂ ਤੋਂ ਮਿਲਦੀ
ਹੋਰ ਕਿਸੇ ਤੋਂ ਪਾਈ ਨਾ ਜਾਵੇ।
ਬਹੁਤੀ ਪਕੜ ਦੀ ਬਿਰਤੀ ਜੀਅ ਨੂੰ
ਕਸ਼ਟ ਦੇਵੇ ਅਤਿ ਦੁਖੀ ਕਰਾਵੇ।
ਦਾਤ ਜੋ ਆਪਨੀ ਵੰਡ ਖ਼ੁਸ਼ ਹੋਵੇ
ਹੁਕਮ ਮੰਨੇ ਤੇ ਸਭ ਸੁਖ ਪਾਵੇ।
ਇਹ ਸੱਚੇ ਉਪਦੇਸ਼ ਗੁਰੂ ਦੇ
ਜਿਸਨੇ ਅਪਨੇ ਚਿਤ ਵਸਾਇ।
ਉਹ ਤਾਂ ਕਹਿੰਦਾ ਥਕਦਾ ਨਹੀਂ ਏ
ਸਿਮਰੋ ਸਿਮਰੋ ਸ੍ਰੀ ਹਰਿ ਰਾਇ।

ਸਾਧ ਸੰਗਤ ਦੀ ਮਹਿਮਾ ਸਤਿਗੁਰ
ਸਿੱਖਾਂ ਨੂੰ ਸੀ ਇੰਜ ਸੁਣਾਈ।
ਰੁੱਸੇ ਗੁਰੂ ਮਨਾਵੇ ਸੰਗਤ
ਸੰਗਤੋਂ ਟੁੱਟਿਆਂ ਥਾਇ ਨਾ ਪਾਈ।
ਕੀਰਤਨ ਸੁਣੋ ਸੁਣਾਵੋ ਬਾਣੀ
ਜਪੁ ਪੜ੍ਹੋ ਫਿਰ ਚਿੱਤ ਵਸਾਈ।
ਕਿਰਤ ਕਰੇ ਉਪਕਾਰ ਜੋ ਕਰਦਾ
ਦੇਹੀ ਸੁੱਚੀ ਉਸਦੀ ਭਾਈ।
ਤ੍ਰਿਸ਼ਨਾ ਅਗਨਿ ਬੁਝਾਇ ਜਿਹੜਾ
ਉਹ ਸਿੱਖ ਹੀ ਸਤਿਗੁਰ ਨੂੰ ਭਾਇ।
ਉਪਦੇਸ਼ ਗੁਰੂ ਦਾ ਰਿਦੇ ਵਸਾ ਕੇ
ਸਿਮਰੋ ਸਿਮਰੋ ਸ੍ਰੀ ਹਰਿ ਰਾਇ।

ਪਰਉਪਕਾਰੀ ਸਤਿਗੁਰ ਜੀ ਨੇ
ਦਵਾਖ਼ਾਨੇ ਸਨ ਕਈ ਬਣਾਏ।
ਸ਼ਾਹਜਹਾਨ ਦੇ ਪੁੱਤਰ ਦਾਰਾ
ਸ਼ਫ਼ਾ ਪਾਈ ਇਸ ਥਾਵੇਂ ਆਏ।

ਬਖਸ਼ਾਂ ਪਾ ਕੇ ਸਤਿਗੁਰ ਕੋਲੋਂ
ਸਿੱਖਾਂ ਸਿੱਖੀ ਮਾਨ ਵਧਾਏ।
ਬਾਣੀ ਦਾ ਸਤਿਕਾਰ ਕਰਨ ਦੀ
ਸਿੱਖਾਂ ਨੂੰ ਗੁਰ ਜਾਚ ਸਿਖਾਏ।
ਸਤਵੇਂ ਗੁਰ ਦੀ ਬਖਸ਼ਿਸ਼ ਸਦਕਾ
ਰੋਗੀਆਂ ਨੇ ਸਨ ਰੋਗ ਗਵਾਇ।
ਹਉਮੈ ਰੋਗ ਮਿਟਾਵਣ ਦੇ ਲਈ
ਸਿਮਰੋ ਸਿਮਰੋ ਸ੍ਰੀ ਹਰਿ ਰਾਇ।

ਲੋਕ ਭਲਾਈ ਦੇ ਲਈ ਸਤਿਗੁਰ
ਕੰਮ ਅਨੇਕਾਂ ਸੀ ਕਰਵਾਏ।
ਧੂੰਏਂ ਚਾਰ ਸਜਾ ਕੇ ਸਤਿਗੁਰ
ਘਰ ਘਰ ਸਿੱਖੀ ਦਈ ਪੁਚਾਏ।
ਯੋਗ ਸਿੱਖਾਂ ਨੂੰ ਬਖਸ਼ਾਂ ਦੇ ਕੇ
ਸ਼ੁੱਧ ਪਰਚਾਰ ਦੇ ਕੰਮੀਂ ਲਾਏ।
ਗ਼ਰੀਬ ਦਾ ਮੂੰਹ ਗੁਰ ਗੋਲਕ ਕਹਿ ਕੇ
ਸਭ ਭੁੱਖੇ ਸਨ ਤ੍ਰਿਪਤ ਕਰਾਏ।
ਪੂਜਾ ਦਾ ਧਨ ਕਦੇ ਨਾ ਲੈਣਾ
ਧਰਮ ਦੀ ਕਿਰਤ ਦੇ ਸਬਕ ਸਿਖਾਇ।
ਕੀਰਤ ਅਤੇ ਕਿਰਤ ਜੇ ਪਾਉਣੀ
ਸਿਮਰੋ ਸਿਮਰੋ ਸ੍ਰੀ ਹਰਿ ਰਾਇ।

ਪਿਆਰ ਦੇ ਭੁੱਖੇ ਹੈਸਨ ਸਤਿਗੁਰ
ਪ੍ਰੇਮ ਖਿੱਚ ਖਾ ਨੇਮ ਭੁਲਾਂਦੇ।
ਤਾਬੋ ਮਾਈ ਦੀ ਪ੍ਰੇਮ ਸਿੱਕ ਨੂੰ
ਪ੍ਰਸ਼ਾਦਾ ਛਕ ਸਨ ਬੁਝਾਂਦੇ।
ਪ੍ਰੀਤ ਦੀ ਰੀਤ ਨਿਆਰੀ ਦੱਸ ਕੇ
ਸ਼ਬਦ ਦੀ ਮਹਿਮਾ ਨਿਤ ਦਰਸਾਂਦੇ।

ਬਾਣੀ ਉਨ੍ਹਾਂ ਦੇ ਹਿਰਦੇ ਵੱਸੇ

ਸ਼ਰਧਾ ਪ੍ਰੇਮ ਦੇ ਸੰਗ ਜੋ ਗਾਂਦੇ।

ਅਦਬ ਬਾਣੀ ਦਾ ਕਰਨ ਸਿਖਾਇਆ

ਰੋਗੀਆਂ ਦੇ ਸਨ ਰੋਗ ਗਵਾਇ।

ਭਗਤੀ ਗਿਆਨ ਤੇ ਮੁਕਤੀ ਦਾਤਾ

ਸਿਮਰੋ ਸਿਮਰੋ ਸ੍ਰੀ ਹਰਿ ਰਾਇ।

ਵਾਸਾ ਕੀਰਤਪੁਰ ਵਿਚ ਕੀਤਾ

ਕਿਲ੍ਹਿਆਂ ਦੀ ਕਰ ਲਈ ਉਸਾਰੀ।

ਪਰ ਸਿੱਖਾਂ ਦੀ ਅਰਜ਼ੋਈ ਸੁਣ ਕੇ

ਕਰ ਲਈ ਲੰਮੇ ਪੰਧ ਤਿਆਰੀ।

ਸ਼ਾਹੀ ਸਾਜ਼ ਸਾਮਾਨਾਂ ਵਾਲੀ

ਸਤਿਗੁਰ ਜੀ ਦੀ ਜਾਏ ਸਵਾਰੀ।

ਮਿਠ ਬੋਲੇ ਸਤਿਗੁਰ ਰਾਹ ਵਿਚ ਸਭ ਨੂੰ

ਅਸੀਸ ਦੇਣ ਸ਼ੁੱਭ ਬਚਨ ਉਚਾਰੀ।

ਭਰਮ ਗੜ੍ਹਾਂ ਨੂੰ ਤੋੜਨ ਦੇ ਲਈ

ਨਾਮ ਦੇ ਖੰਡੇ ਗੁਰ ਖੜਕਾਇ।

ਭੁੱਖਿਆਂ ਨੂੰ ਪਾਤਸ਼ਾਹੀ ਬਖਸ਼ੀ

ਸਿਮਰੋ ਸਿਮਰੋ ਸ੍ਰੀ ਹਰਿ ਰਾਇ।

ਔਰੰਗੇ ਨੇ ਸਪਤਮ ਗੁਰ ਨੂੰ

ਦੂਤ ਭੇਜ ਦਿੱਲੀ ਬੁਲਵਾਇਆ।

ਬਾਹਰੋਂ ਮਿੱਠਾ ਅੰਦਰੋਂ ਕਪਟੀ

ਕਪਟ ਭਰਿਆ ਪੱਤਰ ਭਿਜਵਾਇਆ।

ਅੰਤਰਜਾਮੀ ਸਤਿਗੁਰ ਜੀ ਨੇ

ਜ਼ਾਲਮ ਸ਼ਾਹ ਦਾ ਭੇਤ ਸੀ ਪਾਇਆ।

ਅਪਣੀ ਥਾਂ ਪੁੱਤ ਰਾਮ ਰਾਇ ਨੂੰ

ਸਿੱਖ ਮੱਤ ਦੇ ਦਿੱਲੀ ਭਿਜਵਾਇਆ।

ਨਾ ਭੈ ਖਾਣਾ, ਨਾ ਸ਼ਕਤਿ ਵਿਖਾਣੀ
ਸੱਚ ਸੱਚ ਸਭ ਦੇਈਂ ਸੁਣਾਇ।
ਸਤਿਗੁਰ ਸਨ ਨਿਰਵੈਰ ਤੇ ਨਿਰਭਉ
ਸਿਮਰੋ ਸਿਮਰੋ ਸ੍ਰੀ ਹਰਿ ਰਾਇ।

ਰਾਮ ਰਾਇ ਭੁੱਲ ਸਿੱਖਿਆ ਸਾਰੀ
ਗਿਆ ਖੁਸ਼ਾਮਦ ਦੇ ਘਰ ਆਇ।
ਕਰਾਮਾਤਾਂ ਦਿਖਲਾ ਕੇ ਉਸਨੇ
ਔਰੰਗਾ ਸੀ ਲਿਆ ਭਰਮਾਇ।
ਦਰਬਾਰ ਵਿਚ ਉੱਚ ਪਦਵੀ ਪਾ ਕੇ
ਸ਼ਾਨ ਆਪਣੀ ਲਈ ਬਣਾਇ।
ਭੁੱਲ ਵੱਡੀ ਕਹਿ ਪਿਤਾ ਗੁਰੂ ਨੇ
ਕੁਟਲ ਨੀਤ ਕਹਿ ਦੀਆ ਤਜਾਇ।
ਸਿੱਖ ਸੰਗਤ ਨੂੰ ਹੁਕਮ ਸੀ ਹੋਇਆ
ਬਾਣੀ ਸ਼ਬਦ ਹਨ ਜਿਸ ਉਲਟਾਇ।
ਉਸਨੂੰ ਮੱਥੇ ਕੋਈ ਨਾ ਲਾਵੇ
ਸਿਮਰੋ ਸਿਮਰੋ ਸ੍ਰੀ ਹਰਿ ਰਾਇ।

ਮੋਹ ਦੀਆਂ ਤੋੜ ਤਣਾਵਾਂ ਸਤਿਗੁਰ
ਰਾਮ ਰਾਇ ਤੋਂ ਮੂੰਹ ਭੁਆਇਆ।
ਗੁਰੂ ਨਾਨਕ ਦਾ ਸਿੱਖ ਨਹੀਂ ਉਹ
ਜਿਸ ਬਾਣੀ ਦਾ ਸ਼ਬਦ ਵਟਾਇਆ।
ਸੱਚ ਨੂੰ ਉਸ ਗਵਾ ਕੇ ਹੱਥੋਂ
ਲੋਭ ਵਸ ਸਭ ਕਰਮ ਕਮਾਇਆ।
ਗੁਰਗੱਦੀ ਦੇ ਯੋਗ ਨਹੀਂ ਏ
ਤੁਲ ਹਰਿ ਕ੍ਰਿਸ਼ਨ ਨਾ ਜਾਏ ਤੁਲਾਇਆ।
ਸ੍ਰੀ ਹਰਿ ਕ੍ਰਿਸ਼ਨ ਅਸ਼ਟਮ ਬਲਬੀਰਾ
ਗੁਰ ਗੱਦੀ 'ਤੇ ਦੀਆ ਬਿਠਾਇ।
ਦਰਸ਼ਨ ਉਸਦੇ ਦੁੱਖ ਮਿਟਾਵਣ
ਸਿਮਰੋ ਸਿਮਰੋ ਸ੍ਰੀ ਹਰਿ ਰਾਇ।

# ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ

ਨਗਰ ਕੀਰਤਪੁਰ ਸ਼ੀਸ ਮਹੱਲ ਵਿਚ
ਅੱਠਵੇਂ ਗੁਰ ਪ੍ਰਕਾਸ਼ ਸੀ ਪਾਇਆ।
ਮਾਤਾ ਕ੍ਰਿਸ਼ਨ ਕੌਰ ਸੁਲੱਖਣੀ
ਨਿਜ ਕੁੱਖੋਂ ਉਨ ਜਨਮ ਦਿਵਾਇਆ।
ਸਤਵੇਂ ਗੁਰ ਹਰਿ ਰਾਇ ਪਿਤਾ ਘਰ
ਪਾਵਨ ਪੁੱਤ ਸੀ ਪ੍ਰਗਟਾਇਆ।
ਸਦੀ ਸਤਾਰ੍ਹਵੀਂ ਸੰਨ ਛਿਪੰਜਾ
ਮਾਹ ਜੁਲਾਈ ਜਗ ਭਾਗ ਸੀ ਲਾਇਆ।
ਮਾਤ ਪਿਤਾ ਨੇ ਅਤਿ ਪ੍ਰੇਮ ਸੰਗ
ਸ੍ਰੀ ਹਰਿਕ੍ਰਿਸ਼ਨ ਸੀ ਨਾਮ ਧਰਾਇਆ।
ਰਾਮ ਰਾਇ ਸੀ ਵੱਡਾ ਭਰਾਤਾ
ਜਿਸਨੇ ਕੁਲ ਨੂੰ ਦਾਗ਼ ਲਗਾਇਆ।

ਕੋਮਲ ਤੇ ਮਨ ਮੋਹਣਾ ਮੁਖੜਾ
ਤੇਜ ਅਝੱਲ ਨਾ ਜਾਏ ਝਲਾਇਆ।
ਦਰਸ਼ਨ ਕਰ ਤ੍ਰਿਸ਼ਨਾ ਮੁੱਕ ਜਾਂਦੀ
ਅਤ੍ਰਿਸ਼ਨ ਗੁਰੂ ਹਰਿਕ੍ਰਿਸ਼ਨ ਸਦਾਇਆ।
ਧੀਰਜ ਦੀ ਮੂਰਤ ਸਨ ਸਤਿਗੁਰ
ਹਿਰਦੇ ਵਿਚ ਉਨ ਹਰੀ ਵਸਾਇਆ।
ਪ੍ਰਭੂ ਪ੍ਰੇਮ ਵਿਚ ਲੀਨ ਸੀ ਰਹਿੰਦੇ
ਕੀਰਤਨ ਸੁਣ ਉਨ ਰਿਦਾ ਟਿਕਾਇਆ।
ਅੱਖਰੀਂ ਗਿਆਨ ਪ੍ਰਾਪਤ ਕਰਕੇ
ਅਤਿ ਰਸੀਲਾ ਨਿੱਤ ਪਾਠ ਸੁਣਾਇਆ।
ਭਗਤੀ ਭਾਵ ਦੇ ਬੋਲਾਂ ਰਾਹੀਂ
ਗਿਆਨ ਦਾ ਸੂਰਜ ਉਦੈ ਕਰਾਇਆ।

ਦਿੱਲੀ ਤਖ਼ਤ ਔਰੰਗਾ ਜ਼ਾਲਮ
ਇਸਲਾਮ ਦਾ ਰਾਖਾ ਆਪ ਕਹਾਏ।
ਚਾਹੁੰਦਾ ਸੀ ਉਹ ਹਿੰਦੁਸਤਾਨ ਨੂੰ
ਇਸਲਾਮੀ ਸ਼ਰਹ ਦਾ ਦੇਸ਼ ਬਣਾਏ।
ਸਾਂਭਣ ਲਈ ਗੁਰ ਗੱਦੀ ਤਾਈਂ
ਰਾਮ ਰਾਇ ਉਹਨੂੰ ਮੀਤ ਬਣਾਏ।
ਜ਼ਾਲਮ ਦੇ ਸੰਗ ਪ੍ਰੇਮ ਪੁੱਤਰ ਦਾ
ਗੁਰੂ ਹਰਿ ਰਾਇ ਨੂੰ ਮੂਲ ਨਾ ਭਾਏ।
ਔਰੰਗੇ ਦੀ ਖ਼ੁਸ਼ੀ ਲੈਣ ਹਿਤ
ਬਾਣੀ ਤੁਕ ਜਦ ਉਸ ਉਲਟਾਈ।
ਅਨੇਕ ਸ਼ਕਤੀਆਂ ਸੁਆਮੀ ਪੁੱਤਰ
ਗੁਰੂ ਹਰਿ ਰਾਇ ਸੀ ਦਿੱਤਾ ਤਜਾਈ।

ਗੁਰੂ ਪਿਤਾ ਦੀ ਕਰਨੀ ਤਾਈਂ
ਛੋਟੇ ਪੁੱਤ ਨੇ ਸੀ ਅਪਨਾਇਆ।
ਧਰਤ ਵਾਂਗ ਖ਼ਿਮਾਵਾਨ ਬਣੇ ਉਹ
ਹਿਰਦੇ ਵਿਚ ਉਨ ਨਾਮ ਵਸਾਇਆ।
ਸੁੱਕੇ ਹਰੇ ਹੋ ਜਾਂਦੇ ਤਤਛਿਨ
ਮੁੱਖ ਤੋਂ ਜਦ ਕੋਈ ਬਚਨ ਸੁਣਾਇਆ।
ਦਰਸ਼ਨ ਜੋ ਵੀ ਪਾਉਂਦਾ ਆ ਕੇ
ਦੁੱਖ ਰੋਗ ਸਭ ਉਹਦਾ ਮਿਟਾਇਆ।
ਭੌਤਿਕ ਤਨ ਦੇ ਤਿਆਗ ਤੋਂ ਪਹਿਲਾਂ
ਸਪਤਮ ਗੁਰੂ ਚੋਜ ਵਰਤਾਇਆ।
ਅਪਨੀ ਥਾਵੇਂ ਹਰਿਕ੍ਰਿਸ਼ਨ ਪੁਤ੍ਰ ਨੂੰ
ਨਿਜ ਸਿੰਘਾਸਨ ਉੱਤੇ ਬਿਠਾਇਆ।

ਦਰਬਾਰ ਆਪਣੇ ਅੱਠਵੇਂ ਗੁਰੂ ਜੀ
ਸਿੱਖਾਂ ਦਾ ਸਨ ਮਾਣ ਵਧਾਂਦੇ।

ਇੱਛਾਵਾਨ ਕੋਈ ਆਉਂਦਾ ਦਰ 'ਤੇ
ਇੱਛਾ ਪੂਰਕ ਗੁਰ ਇੱਛ ਪੁਜਾਂਦੇ।
ਮੁਸਲਮਾਨ ਫ਼ਕੀਰ ਅਨੇਕਾਂ
ਨਿਜ ਸੰਕਟ ਆ ਕੇ ਦੂਰ ਕਰਾਂਦੇ।
ਆਤਮ-ਰਸ ਗੁਰ ਦਾਨ ਸੀ ਕਰਦੇ
ਪਾਪ ਕਰਮ ਤੋਂ ਦੂਰ ਨਸਾਂਦੇ।
ਤੀਰ ਚਲਾ ਕੇ ਬਚਨਾਂ ਦੇ ਗੁਰ
ਔਝੜ ਪਿਆਂ ਸ਼ੁੱਭ ਰਾਹ ਦਰਸਾਇਆ।
ਠੱਗਾਂ ਚੋਰਾਂ ਭੇਖੀਆਂ ਤਾਈਂ
ਕੁਕਰਮ ਕਰਨ ਤੋਂ ਦੂਰ ਨਸਾਇਆ।

ਸ਼ੋਭਾ ਗੁਰ ਦਰਬਾਰ ਅਦੁੱਤੀ
ਰੂਹ ਨੂੰ ਮਿਲਦਾ ਸ਼ਾਂਤ ਹੁਲਾਰਾ।
ਆਸਾ ਧਾਰ ਕੋਈ ਆਵੇ ਦਰ ਤੇ
ਦੁੱਖ ਦੂਰ ਕਰਨ ਸਭ ਕਸ਼ਟ ਨਿਵਾਰਾ।
ਮੂੰਹ ਮੰਗੀਆਂ ਦਾਤਾਂ ਸਭ ਪਾਉਂਦੇ
ਰਹਿੰਦਾ ਸਦ ਭਰਪੂਰ ਭੰਡਾਰਾ।
ਪਿਤਾ ਗੁਰੂ ਦੀ ਨੀਤੀ ਸਮ ਹੀ
ਬਾਈ ਸੌ ਰੱਖਿਆ ਘੋੜ ਸਵਾਰਾ।
ਰਾਮ ਰਾਇ ਦੀ ਕੋਈ ਨਾ ਸੁਣਦਾ
ਦੁਬਿਧਾ ਉਸਨੂੰ ਬਹੁਤ ਸਤਾਵੇ।
ਕੀਰਤਪੁਰ ਵਿਚ ਵਰਤੇ ਸ਼ਾਂਤੀ
ਜੋ ਦਰ ਆਏ ਆਤਮ ਰਸ ਪਾਵੇ।

ਅਨਮੋਲ ਕਾਰਜ ਸਨ ਗੁਰਾਂ ਨੇ ਕੀਤੇ
ਸ਼ੁਭ ਬੋਲ ਉਚਾਰ ਉਨ ਚੋਰ ਸਿਧਾਏ।
ਜੂਆ ਮਦ ਹੈ ਬੜਾ ਘਿਨਾਉਣਾ
ਏਸ ਖੇਡ ਤੋਂ ਲੋਕ ਹਟਾਏ।

ਪੰਚ ਸਦਾਵਨ ਜੋ ਅਭਿਮਾਨੀ
ਪੰਚਾਂ ਦੇ ਗੁਣ ਉਨ ਸਮਝਾਏ।
ਉੱਚ ਜਾਤ ਅਭਿਮਾਨੀ ਪੰਡਿਤ
ਗੁਰ ਉਪਦੇਸ਼ ਸੰਗ ਸੱਭੇ ਸਿਧਾਏ।
ਜਗਤ ਜੂਠ ਹੈ ਨਸ਼ਾ ਤੰਬਾਕੂ
ਗੁਰਾਂ ਕਿਹਾ ਇਸ ਨਿਕਟ ਨਾ ਜਾਓ।
ਕੁੜੀ-ਮਾਰ ਸੰਗ ਮੇਲ ਨਾ ਰੱਖੋ
ਕੇਸ ਕਦੇ ਵੀ ਨਹੀਂ ਕਟਾਓ।

ਗੋਲਕ ਵੰਨੇ ਕਦੇ ਨਾ ਝਾਕੋ
ਪੂਜਾ ਦਾ ਧਨ ਬਿਖੂ ਸਮਾਨ।
ਕਿਰਤ ਕਰੋ ਤੇ ਰਾਸ ਕਮਾਵੋ
ਜੋ ਚਾਹੋ ਫਿਰ ਦੇਵੋ ਦਾਨ।
ਵਿੱਦਿਆ ਪੜ੍ਹੋ ਗਿਆਨ ਵਧਾਵੋ
ਗਿਆਨ ਬਿਨਾਂ ਮਨੁੱਖ ਪਸ਼ੂ ਸਮਾਨ।
ਮਸੰਦਾਂ ਦੀ ਕੂਟ ਨੀਤ ਨੂੰ ਤੱਕ ਕੇ
ਪਾਜ ਖੋਲ੍ਹਿਆ ਉਨ੍ਹਾਂ ਦਾ ਆਨ।
ਔਰੰਗੇ ਨੇ ਰਿਦ ਕਪਟ ਵਸਾ ਕੇ
ਗੁਰ ਜੀ ਨੂੰ ਦਿੱਲੀ ਸਦਵਾਇਆ।
ਕਿਹਾ ਹੋਰ ਕੋਈ ਮਨਸ਼ਾ ਨਹੀਂ ਏ
ਦਰਸ਼ਨ ਹਿਤ ਮਨ ਚਾਉ ਉਪਾਇਆ।

ਦਿੱਲੀ ਪਤਿ ਦਾ ਅਸ਼ਟਮ ਗੁਰ ਨੂੰ
ਪਰਸਰਾਮ ਰਾਹੀਂ ਆਇਆ ਸੰਦੇਸ਼।
ਅਤਿ ਨਿਮਰ ਹੋ ਬਿਨੈ ਕਰਾਂ ਮੈਂ
ਸਮਝੋ ਨਾ ਇਹ ਮਿਰਾ ਆਦੇਸ਼।
ਗੁਰਬਚਨ ਸੁਣਾਂ ਤੇ ਦਰਸ ਕਰਾਂ ਮੈਂ
ਮਨ ਸ਼ਾਂਤ ਹੋਏ, ਨਾ ਕਰਾਂ ਕਲੇਸ਼।

ਉੱਤਰ ਵਿਚ ਗੁਰਾਂ ਬਚਨ ਉਚਾਰੇ
ਮੰਨਣਾ ਪਿਤਾ ਆਦੇਸ਼ ਹਮੇਸ਼।
ਜੈ ਸਿੰਘ ਦੀ ਵੀ ਇਹੀ ਮਨ ਇੱਛਾ
ਸੋ ਦਿੱਲੀ ਅਵੱਸ਼ ਪਧਾਰਾਂਗੇ।
ਔਰੰਗੇ ਨੂੰ ਪਰ ਦਰਸ ਨਾ ਦੇਣਾ
ਨਾ ਉਸ ਤਾਈਂ ਨਿਹਾਰਾਂਗੇ।

ਬੇਅੰਤ ਸੰਗਤਾਂ ਗੁਰੂ ਦਰ ਆ ਕੇ
ਦਿੱਲੀ ਜਾਣ ਲਈ ਹੋਈਆਂ ਤਿਆਰ।
ਝੰਡੇ ਝੂੱਲਣ ਤੇ ਵੱਜਣ ਨਗਾਰੇ
ਸ਼ਸਤ੍ਰ ਬੱਧ ਸਨ ਸੰਗ ਸਵਾਰ।
ਰਾਹ ਵਿਚ ਜੋ ਵੀ ਦਰਸ ਲਈ ਆਉਂਦਾ
ਕਰ ਦਰਸ਼ਨ ਜਾਵੇ ਬਲਿਹਾਰ।
ਪੰਜੋਖਰੇ ਨਗਰ ਮਿਲਿਆ ਇਕ ਪੰਡਿਤ
ਨਿਜ ਵਿਦਿਆ ਜਿਸ ਅਤਿ ਹੰਕਾਰ।
ਕ੍ਰਿਸ਼ਨ-ਉਚਾਰੀ ਗੀਤਾ ਦੇ ਗੁਰ
ਛੱਜੂ ਝੀਵਰ ਤੋਂ ਅਰਥ ਕਰਾਇ।
ਸ੍ਰੀ ਹਰਿਕ੍ਰਿਸ਼ਨ ਨਾਮ ਦਾ ਸੰਸਾ
ਪੰਡਿਤ ਰਿਦੇ ਤੋਂ ਦੀਆ ਮਿਟਾਇ।

ਬਾਲਾ ਗੁਰੂ ਜੀ ਪਹੁੰਚੇ ਦਿੱਲੀ
ਜੈ ਸਿੰਘ ਲੈਣ ਅਗਾਊਂ ਸੀ ਆਇਆ।
ਸ਼ਾਹੀ ਠਾਠ ਸਵਾਰੀ ਪਹੁੰਚੀ
ਨਿਜ ਬੰਗਲੇ ਉਸ ਗੁਰਾਂ ਰਹਾਇਆ।
ਸ਼ਾਹ ਦੇ ਕੋਲ ਨਹੀਂ ਜਾਣਾ ਮੂਲੋਂ
ਦ੍ਰਿੜਤਾ ਸੰਗ ਗੁਰ ਬੋਲ ਸੁਣਾਇਆ।
ਹੁਕਮ ਅਸਾਂ ਦਾ ਇਹ ਹੈ ਪੱਕਾ
ਸ਼ਾਹ ਨੂੰ ਕਦੇ ਨਾ ਇੱਥੇ ਬੁਲਾਇਆ।

ਸ਼ਾਹ ਸੰਗ ਅਸਾਂ ਮੇਲ ਨਹੀਂ ਕਰਨਾ
ਗੁਰੂ ਪਿਤਾ ਆਦੇਸ਼ ਹੈ ਏਹੋ।
ਨਾ ਦੇਣਾ ਦਰਸ, ਨਾ ਤੱਕਣਾ ਉਸਨੂੰ
ਤੁਧ ਲਈ ਪੱਕ ਆਦੇਸ਼ ਹੈ ਏਹੋ।

ਉਨ੍ਹਾਂ ਦਿਨਾਂ ਵਿਚ ਦਿੱਲੀ ਅੰਦਰ
ਚੇਚਕ ਨੇ ਸੀ ਜਾਲ ਵਿਛਾਇਆ।
ਘਰ ਘਰ ਅੰਦਰ ਰੋਗੀ ਦਿਸਦੇ,
ਸੇਵ ਕਰਨ ਗੁਰ ਬੀੜਾ ਚਾਇਆ।
ਸੇਵਾ ਕਰਦਿਆਂ ਚੇਚਕ ਚੰਬੜੀ,
ਜੋਤਿ ਸਮਾਉਣ ਦਾ ਵੇਲਾ ਆਇਆ।
ਸੇਵਾ ਦਾ ਆਦਰਸ਼ ਸਿਖਾ ਕੇ
ਨਿਜ ਜੋਤਿ ਨੂੰ ਪ੍ਰਭੂ-ਜੋਤਿ ਮਿਲਾਇਆ।
ਸ੍ਰੀ ਹਰਿ ਕ੍ਰਿਸ਼ਨ ਜੀ ਜੋ ਜਨ ਧਿਆਏ,
ਦੁੱਖ ਉਸਦਾ ਸਭ ਮਿਟ ਜਾਏ।
ਆਦਰਸ਼ ਸਿਖਾਵਣ ਲਈ ਸੇਵਾ ਦਾ,
ਕਲਜੁਗ ਵਿਚ ਉਨ ਚਰਨ ਸੀ ਪਾਏ।



# ਘਰ ਨਉ ਨਿਧਿ ਆਵੈ ਧਾਇ

ਛੇਵੇਂ ਗੁਰੂ ਦੇ ਸਭ ਤੋਂ ਛੋਟੇ
ਸਾਹਿਬਜ਼ਾਦੇ ਸਨ ਤੇਗ਼ ਬਹਾਦਰ।
ਅੰਮ੍ਰਿਤਸਰ ਪ੍ਰਕਾਸ਼ ਸੀ ਪਾਇਆ
ਸਿੱਖ ਸੰਗਤਾਂ ਅਤਿ ਦਿੱਤਾ ਆਦਰ।
ਖੁਸ਼ੀਆਂ ਦਾ ਮੰਡਪ ਸੀ ਛਾਇਆ
ਅਨੰਦ ਮੰਗਲ ਸਭ ਪਾਸੇ ਸਾਦਰ।
ਪਿਤਾ ਗੁਰੂ ਅਸੀਸ ਦੇਂਦਿਆਂ
ਕਿਹਾ ਬਣੇਗਾ ਹਿੰਦ ਦੀ ਚਾਦਰ।
ਦੁਖੀਆਂ ਦੇ ਦੁਖ ਦੂਰ ਕਰੇਗਾ
ਜਿੰਦ ਜਾਨ ਦੀ ਬਾਜ਼ੀ ਲਾਇ।
ਤੇਗ਼ ਬਹਾਦਰ ਸਿਮਰਿਐ
ਘਰ ਨਉ ਨਿਧਿ ਆਵੈ ਧਾਇ।

ਮੀਰੀ ਪੀਰੀ ਦੇ ਮਾਲਕ ਨੇ
ਪੁੱਤਰ ਨੂੰ ਦਿੱਤੀ ਸਿਖਲਾਈ।
ਨਿਪੁੰਨ ਸੀ ਕੀਤਾ ਸ਼ਸਤ੍ਰ ਵਿੱਦਿਆ
ਧਰਮ ਦਰਸ਼ਨ ਦੀ ਸੂਝ ਕਰਾਈ।
ਮਾਤ ਪੰਜਾਬੀ ਤੇ ਬ੍ਰਜ ਭਾਸ਼ਾ
ਸੰਸਕ੍ਰਿਤ ਵੀ ਸੀ ਖ਼ੂਬ ਪੜ੍ਹਾਈ।
ਭਾਈ ਗੁਰਦਾਸ ਜੋ ਗ੍ਰੰਥ ਲਿਖਾਰੀ
ਅਧਿਆਪਕ ਦੀ ਸੀ ਪਦਵੀ ਪਾਈ।
ਅਸ਼ਟਮ ਗੁਰ ਸੰਕੇਤ ਸੀ ਦਿੱਤਾ
ਬਕਾਲੇ ਵਿਚ ਗੁਰ ਸ਼ੋਭਾ ਪਾਇ।
ਤੇਗ਼ ਬਹਾਦਰ ਸਿਮਰਿਐ
ਘਰ ਨਉ ਨਿਧਿ ਆਵੈ ਧਾਇ।

ਤਿਆਗ ਬਿਰਤੀ ਦੇ ਧਾਰਨੀ ਹੋ ਕੇ
ਤਿਆਗ ਮੱਲ ਸੀ ਨਾਮ ਧਰਾਇਆ।
ਤੇਗ਼ ਦੇ ਜੌਹਰ ਦਿਖਾਏ ਰਣ ਵਿਚ
ਤੇਗ਼ ਬਹਾਦਰ ਸੀ ਅਖਵਾਇਆ।
ਭਾਂਤ ਭਾਂਤ ਦੀ ਸਿੱਖਿਆ ਦੇ ਕੇ
ਪਿਤਾ ਨੇ ਅਤਿ ਵਿਦਵਾਨ ਬਣਾਇਆ।
ਧਰਮ ਦਰਸ਼ਨ ਤੇ ਬਹੁ ਭਾਸ਼ਾਈ
ਸਿੱਖਿਆ ਵਿਚ ਨਿਪੁੰਨ ਕਰਾਇਆ।

ਪਿਤਾ ਨੇ ਬਖਸ਼ੀ ਨਿਰਭੈਤਾ ਸੀ
ਸ਼ੁੱਭ ਗੁਣ ਹੋਰ ਮਾਤਾ ਤੋਂ ਪਾਏ।
ਤੇਗ਼ ਬਹਾਦਰ ਸਿਮਰਿਐ
ਘਰ ਨਉ ਨਿਧਿ ਆਵੈ ਧਾਇ।

ਆਗਿਆਕਾਰੀ ਮਾਤ ਪਿਤਾ ਦੇ
ਦੁਖੀਆਂ ਦੇ ਸਨ ਦਰਦੀ ਪਿਆਰੇ।
ਸੁਆਰਥ ਹੀਨ ਤੇ ਸ਼ਾਂਤੀ ਪੁਤਲੇ
ਕੁਰਬਾਨੀ ਦੇ ਸਨ ਰੂਪ ਨਿਆਰੇ।
ਭਗਤੀ ਅਤੇ ਤਪੱਸਿਆ ਦੇ ਵਿਚ
ਕਈ ਵਰ੍ਹੇ ਸਨ ਉਨ੍ਹਾਂ ਗੁਜ਼ਾਰੇ।
ਰਹਿਣ ਨਾ ਵਿਹਲੇ ਕਿਰਤ ਕਮਾਵਣ
ਫ਼ਰਜ਼ ਨਿਭਾਵਣ ਗ੍ਰਿਹਸਥ ਦੇ ਸਾਰੇ।

ਤਨ ਦੇ ਬਸਤ੍ਰ ਲਾਹ ਕੇ ਅਪਣੇ
ਹੋਰਾਂ ਦੇ ਤਨ ਦੇਣ ਢਕਾਇ।
ਤੇਗ਼ ਬਹਾਦਰ ਸਿਮਰਿਐ
ਘਰ ਨਉ ਨਿਧਿ ਆਵੈ ਧਾਇ।

ਬਾਣੀ ਰਚ ਗੁਰ ਤੇਗ ਬਹਾਦਰ
ਕੁਰਬਾਨ ਹੋਣ ਦਾ ਪਾਠ ਪੜ੍ਹਾਇਆ।

ਮਾਖੋਵਾਲ ਦੀ ਭੁਇੰ ਮੁੱਲ ਲੈ ਕੇ
ਅਨੰਦਪੁਰ ਨਾਂ ਦਾ ਨਗਰ ਵਸਾਇਆ।
ਕਸ਼ਮੀਰੀ ਪੰਡਤਾਂ ਆ ਕੇ ਉੱਥੇ
ਦੁੱਖ ਅਪਣਾ ਸੀ ਆਣ ਸੁਣਾਇਆ।
ਔਰੰਗਾ ਜ਼ੁਲਮ ਦਾ ਦੌਰਾ ਚਲਾ ਕੇ
ਚਾਹੁੰਦਾ ਹਿੰਦੂ ਧਰਮ ਮਿਟਾਇਆ।

ਨੌਵੇਂ ਗੁਰ ਨਿਜ ਸੀਸ ਕਟਾ ਕੇ
ਬੇੜਾ ਡੁਬਦਾ ਲਿਆ ਬਚਾਇ।
ਤੇਗ਼ ਬਹਾਦਰ ਸਿਮਰਿਐ
ਘਰ ਨਉ ਨਿਧਿ ਆਵੈ ਧਾਇ।

ਹਿੰਦ ਦੀ ਪਤਿ ਬਚਾਵਣ ਦੇ ਲਈ
ਚੌਕ ਚਾਂਦਨੀ ਸੀਸ ਕਟਾਇਆ।
ਕਥਨੀ ਕਰਨੀ ਦੇ ਸਨ ਸੂਰੇ
ਜੋ ਕੁਝ ਕਿਹਾ ਸੋ ਕਰ ਦਿਖਲਾਇਆ।
ਸੀਸ ਗੁਰੂ, ਨਿਜ ਸੀਸ ਟਿਕਾ ਕੇ
ਅਨੰਦਪੁਰ ਵੱਲ ਸੀ ਜੈਤਾ ਧਾਇਆ।
ਲੱਖੀ ਸ਼ਾਹ ਸੰਭਾਲਿਆ ਧੜ ਨੂੰ
ਚਿਖਾ ਵਾਂਗ ਘਰ ਸਾੜ ਵਿਖਾਇਆ।

ਜੈਤੇ ਨੂੰ ਗੁਰ ਬੇਟਾ ਕਹਿ ਕੇ
ਦਸਵੇਂ ਗੁਰੂ ਲਿਆ ਗਲ ਲਾਇ।
ਤੇਗ਼ ਬਹਾਦਰ ਸਿਮਰਿਐ
ਘਰ ਨਉ ਨਿਧਿ ਆਵੈ ਧਾਇ।

ਜਿਸ ਥਾਂ ਗੁਰਾਂ ਨੇ ਸੀਸ ਕਟਾਇਆ
ਸੀਸ ਗੰਜ ਉਸ ਥਾਨ ਸੁਹਾਵੇ।
ਜੋ ਜਾਵੇ ਨਤ-ਮਸਤਕ ਹੋਵੇ
ਨੌਵੇਂ ਗੁਰਾਂ ਦੇ ਸੋਹਿਲੇ ਗਾਵੇ।

ਔਰੰਗੇ ਦੇ ਜ਼ੁਲਮ ਦੀ ਗਾਥਾ
ਹਰ ਕੋਈ ਹੰਝੂ ਕੇਰ ਸੁਣਾਵੇ।
ਔਰੰਗੇ ਦੀ ਕਬਰ ਦੇ ਉੱਤੇ
ਕੋਈ ਨਾ ਦੀਵਾ ਆਣ ਜਗਾਵੇ।
ਦੂਜਿਆਂ ਦੇ ਦੁਖ ਹਰਣ ਦੀ ਸੰਥਾ
ਸਤਿਗੁਰ ਦਿੱਤੀ ਆਣ ਪੜ੍ਹਾਇ।
ਤੇਗ਼ ਬਹਾਦਰ ਸਿਮਰਿਐ
ਘਰ ਨਉ ਨਿਧਿ ਆਵੈ ਧਾਇ।

ਤੇਗ਼ ਬਹਾਦਰ ਵਾਲੇ ਕੌਤਕ
ਕਰਕੇ ਕੋਈ ਵਿਖਾ ਨਹੀਂ ਸਕਦਾ।
ਨਿਉਤਾ ਭੇਜ ਬੁਲਾਏ ਜੇ ਕਾਤਲ
ਮਕਤੂਲ ਕੋਈ ਹੱਸ ਜਾ ਨਹੀਂ ਸਕਦਾ।
ਜਿਸ ਨੇ ਆਪ ਜਨੇਊ ਨਾ ਪਾਉਣਾ
ਹੋਰਾਂ ਲਈ ਸੀਸ ਕਟਾ ਨਹੀਂ ਸਕਦਾ।
ਮੌਤ ਪਿਆਲਾ ਮਿਲੇ ਪੀਣ ਲਈ
ਹੱਸ ਕੇ ਮੂੰਹ ਕੋਈ ਲਾ ਨਹੀਂ ਸਕਦਾ।
ਸਿੱਖਾਂ ਨੂੰ ਗੁਰ ਮਰਨ ਸਿਖਾਇਆ
ਸ਼ਹੀਦ ਹੋਣ, ਪਰ ਕਹਿਣ ਨਾ 'ਹਾਏ।'
ਤੇਗ਼ ਬਹਾਦਰ ਸਿਮਰਿਐ
ਘਰ ਨਉ ਨਿਧਿ ਆਵੈ ਧਾਇ।

ਵੀਰਤਾ ਦਾ ਪਾਠ ਪੜ੍ਹਾਇਆ ਐਸਾ
ਸਿੱਖ ਮੌਤ ਨੂੰ ਜੱਫੀਆਂ ਪਾਵਣ।
ਮਤੀ ਦਾਸ ਦੋ-ਫਾੜ ਸੀ ਹੋਇਆ
ਕਾਤਲ ਵੀ ਹੈਰਾਨ ਹੋਈ ਜਾਵਣ।
ਸਤੀ ਦਾਸ ਲਪੇਟਿਆ ਰੂੰ ਵਿਚ
ਜ਼ਾਲਮ ਅੱਗ ਦੇ ਲਾਂਬੂ ਲਾਵਣ।

ਭਾਈ ਦਿਆਲਾ ਦੇਗ਼ 'ਚ ਬੈਠਾ
ਆਲੂਆਂ ਵਾਂਗ ਉਬਾਲੇ ਆਵਣ।
ਨਾ ਡੋਲੇ ਨਾ ਡਰੇ ਮੌਤ ਤੋਂ
ਦਰਸ ਗੁਰੂ ਸਨਮੁਖ ਜਦ ਪਾਇ।
ਤੇਗ਼ ਬਹਾਦਰ ਸਿਮਰਿਐ
ਘਰ ਨਉ ਨਿਧਿ ਆਵੈ ਧਾਇ।

ਗੁਰੂ ਅਰਜਨ ਨੇ ਬੀਜ ਸੀ ਬੋਇਆ
ਸ਼ਹਾਦਤ ਦੀ ਹੋਈ ਫ਼ਸਲ ਘਨੇਰੀ।
ਸਿੱਖਾਂ ਲਹੂ ਦੀ ਨੈਂਅ ਵਗਾਈ
ਝੁੱਲੀ ਜਦ ਵੀ ਜ਼ੁਲਮ ਹਨੇਰੀ।
ਚੜ੍ਹਦੀ ਕਲਾ ਸਿਖਾਈ ਸਤਿਗੁਰ
ਸਿੱਖੀ ਹੋ ਗਈ ਹੋਰ ਉਚੇਰੀ।
ਅਪਨੀ ਗਰਦਨ ਤੇਗ਼ ਫਿਰਾ ਕੇ
ਗੁਰ ਸਿੱਖੀ ਕੀਤੀ ਹੋਰ ਪਕੇਰੀ।
ਨੌਵੇਂ ਸਤਿਗੁਰ ਪਾਏ ਪੂਰਨੇ
ਸਿੱਖਾਂ ਸਗਵੇਂ ਲੇਖ ਲਿਖਾਏ।
ਤੇਗ਼ ਬਹਾਦਰ ਸਿਮਰਿਐ
ਘਰ ਨਉ ਨਿਧਿ ਆਵੈ ਧਾਇ।

ਬਲ ਦੇਹੀ ਦਾ ਕੰਮ ਨਾ ਆਵੇ
ਰਿਦਾ ਨਾ ਜੇਕਰ ਹੋਏ ਹੁਸ਼ਿਆਰ।
ਦੇਸ਼ ਦੀ ਪੱਤ ਬਚਾਈ ਨਾ ਜਾਵੇ
ਜੇਕਰ ਸ਼ੁੱਭ ਨਾ ਹੋਏ ਕਿਰਦਾਰ।
ਸਿਰ ਨੂੰ ਕਲਮ ਕਰਾਏ ਬਾਝੋਂ
ਬੰਦਾ ਕੁਝ ਨਾ ਸਕੇ ਸਵਾਰ।
ਸਿਰ ਕਲਮ ਕਰਾ ਗੁਰ ਕਲਮ ਫੜਾਈ
ਸੱਚ ਲਿਖੀਏ ਤਾਂ ਹੋਏ ਸਤਿਕਾਰ।

ਗੁਰਾਂ ਦੀ ਕਰਨੀ ਨਿਤ ਸਮਝਾਇ
ਆਦਰਸ਼ ਨਾ ਦੇਵੀਂ ਕਦੇ ਭੁਲਾਇ।
ਤੇਗ਼ ਬਹਾਦਰ ਸਿਮਰਿਐ
ਘਰ ਨਉ ਨਿਧਿ ਆਵੈ ਧਾਇ।

ਮੌਤ ਜੇ ਆਉਂਦੀ ਹਸਦੀ ਸਨਮੁਖ
ਮਿਲੀਂ ਸੰਗ ਮੁਸਕਾਨ ਤੂੰ ਸਿੰਘਾ।
ਖੰਡੇਧਾਰ 'ਚੋਂ ਜਨਮਿਆ ਤੂੰ ਹੈਂ
ਕਾਲ ਤੋਂ ਬੜਾ ਮਹਾਨ ਤੂੰ ਸਿੰਘਾ।
ਦਸ਼ਮੇਸ਼ ਪਿਤਾ ਤੁਧ ਸਿੰਘ ਸਜਾਇਆ
ਉੱਚਾ ਵਿਚ ਜਹਾਨ ਤੂੰ ਸਿੰਘਾ।
ਗਿੱਦੜਾਂ ਤੋਂ ਕਦੇ ਸ਼ੇਰ ਨਾ ਡਰਦੇ
ਸ਼ੇਰਾਂ ਤੋਂ ਬਲਵਾਨ ਤੂੰ ਸਿੰਘਾ।
ਕੁਰਬਾਨੀ ਦਾ ਤੁਧ ਸਬਕ ਪੜ੍ਹਾਇਆ
ਉਹਨੂੰ ਕਦੇ ਨਾ ਦੇਈਂ ਭੁਲਾਇ।
ਤੇਗ਼ ਬਹਾਦਰ ਸਿਮਰਿਐ
ਘਰ ਨਉ ਨਿਧਿ ਆਵੈ ਧਾਇ।



# ਅਦੁੱਤੀ ਸ਼ਹਾਦਤ

ਤੇਗ਼ ਬਹਾਦਰ ਨੌਵੇਂ ਗੁਰ ਨੇ
ਸੋਹਣਾ ਸੁੰਦਰ ਚੱਕ ਵਸਾਇਆ।
ਵਿਚ ਪਰਬਤਾਂ ਘਿਰਿਆ ਹੋਇਆ
'ਚੱਕ ਨਾਨਕੀ' ਨਾਮ ਧਰਾਇਆ।
ਰਾਜਾ-ਸ਼ਾਹੀ ਦੀ ਭਾਂਪ ਕੁਨੀਤੀ
ਥਾਨ ਸੁਰੱਖਿਅਤ ਉਨ੍ਹਾਂ ਲੁਭਾਇਆ।
ਰਣਨੀਤੀ ਤੇ ਸ਼ਸਤ੍ਰ ਵਿੱਦਿਆ
ਲਈ ਇਹ ਥਾਨ ਸੀ ਉਨ੍ਹਾਂ ਨੂੰ ਭਾਇਆ।
ਹਰੇਕ ਕਿਰਤ ਦੇ ਸਿੱਖਾਂ ਨੂੰ ਸੀ
ਇਸ ਚੱਕ ਦੇ ਵਿਚ ਉਨ੍ਹਾਂ ਵਸਾਇਆ।
ਹੋ ਗਈ ਗਹਿਮਾ ਗਹਿਮ ਸੀ ਇੱਥੇ
ਸਿੱਖ ਸ਼ਹਿਰ ਇਹ ਉਨ੍ਹਾਂ ਬਣਾਇਆ।

ਗੁਰ ਦੀ ਸਿੱਖੀ ਪੂਰਬ ਵਿਚ ਜੋ
ਚਾਹੁੰਦੀ ਸੀ ਹੁਣ ਗੁਰ ਅਗਵਾਈ।
ਰਾਜੇ ਠਹਿਕ ਰਹੇ ਆਪੋ ਵਿਚ
ਦੁਖੀ ਹੋ ਰਹੀ ਸੀ ਇੰਜ ਲੁਕਾਈ।
ਨੌਵੇਂ ਗੁਰੂ ਸਹਿ ਸਕਦੇ ਨਹੀਂ ਸੀ
ਸੁਣ ਪਰਜਾ ਦੀ ਹਾਲ ਦੁਹਾਈ।
ਪਰਿਵਾਰ ਅਪਣੇ ਨੂੰ ਨਾਲ ਰਲਾ ਕੇ
ਚੱਲ ਪਏ ਸਨ ਪੂਰਬ ਦੀ ਬਾਹੀ।
ਪਟਨਾ ਸ਼ਹਿਰ ਰਾਹ ਵਿਚ ਸੀ ਆਉਂਦਾ
ਗੁਰਾਂ ਉੱਥੇ ਸੀ ਕੀਤਾ ਬਸੇਰਾ।
ਗੁਰ ਪਤਨੀ ਜਿਸ ਮਾਂ ਸੀ ਬਣਨਾ
ਹੋਇਆ ਉਸ ਲਈ ਪੰਧ ਔਖੇਰਾ।

ਗੁਜਰੀ ਜੀ ਨੂੰ ਪਟਨੇ ਛੱਡਿਆ
ਸੌਂਪਣਾ ਸੰਗਤ ਨੂੰ ਕਰਵਾਈ।
ਪੰਧ ਆਪਣਾ ਰੱਖਿਆ ਜਾਰੀ
ਰਾਜਾਸ਼ਾਹੀ ਨੂੰ ਲੈਣ ਸਿਧਾਈ।
ਢਾਕੇ ਵਿਚ ਜਦ ਡੇਰਾ ਗੁਰ ਦਾ
ਗੁਜਰੀ ਗੋਦ ਬਾਲ ਗਿਆ ਆਈ।
ਖ਼ੁਸ਼ੀ ਭਰੀ ਇਸ ਖਬਰ ਨੂੰ ਪਾ ਕੇ
ਦਰਸ਼ਨ ਲਈ ਗੁਰ ਪਟਨੇ ਆਈ।
ਕਰਕੇ ਦਰਸ਼ਨ ਬਾਲਕ ਦੇ ਉਨ
ਮੁੱਖ ਤੋਂ ਸ਼ੁਭ ਇਹ ਬਚਨ ਉਚਾਰੇ।
ਦੈਵੀ ਪੁਰਸ਼ ਜਗਤ ਵਿਚ ਆਇਆ
ਡੁਬਦਾ ਬੇੜਾ ਲਾਏ ਕਿਨਾਰੇ।

ਔਰੰਗੇ ਦੇ ਜ਼ੁਲਮਾਂ ਨੂੰ ਤੱਕ
ਸਿੱਖਾਂ ਕਿਹਾ ਪੰਜਾਬ ਨੂੰ ਆਵੋ।
ਮਜ਼ਲੂਮ ਹਿੰਦੀਆਂ ਤਾਈਂ ਸਮਝਾਇਆ
ਡਰੋ ਨਹੀਂ, ਨਾ ਕਿਸੇ ਡਰਾਵੋ।
ਆਵੇ ਮੌਤ ਤਾਂ ਜੱਫੀਆਂ ਪਾ ਕੇ
ਹਸਦਿਆਂ ਹਸਦਿਆਂ ਗਲੇ ਲਗਾਵੋ।
ਦੁਖੀਆਂ ਦੇ ਦੁੱਖ ਦੂਰ ਕਰਨ ਲਈ
ਜਿਸ ਬਾਂਹ ਫੜੋ ਉਸ ਨਹੀਂ ਛਡਾਵੋ।
ਪਟਨੇ ਛੱਡ ਪਰਿਵਾਰ ਆਪਣਾ
ਨੌਵੇਂ ਗੁਰੂ ਅਨੰਦਪੁਰ ਆਏ।
ਕੁਝ ਸਮੇਂ ਪਿੱਛੋਂ ਫਿਰ ਉਹਨਾਂ
ਪਰਿਵਾਰ ਵੀ ਅਪਨਾ ਲਿਆ ਬੁਲਾਏ।

ਬਾਲ ਗੋਬਿੰਦ ਨੂੰ ਸਿੱਖਿਆ ਦਿੱਤੀ
ਸ਼ਸਤ੍ਰ ਸ਼ਾਸਤ੍ਰ ਨਿਪੁੰਨ ਕਰਾਇਆ।

ਤੀਰ ਚਲਾਉਂਦੇ ਤੇਗਾਂ ਵਾਹੁੰਦੇ
ਖੇਡ ਰੂਪ ਵਿਚ ਯੁੱਧ ਰਚਾਇਆ।
ਜਿੰਦ ਜਾਨ ਦੀ ਬਾਜ਼ੀ ਲਾਓ
ਸਾਥੀਆਂ ਨੂੰ ਸੀ ਇੰਜ ਸਮਝਾਇਆ।
ਬਾਲ ਸੈਨਾ ਗੋਬਿੰਦ ਬਣਾਈ
ਦੋ ਟੁਕੜੇ ਕਰ ਯੁੱਧ ਕਰਾਇਆ।
ਕਸ਼ਮੀਰੀ ਪੰਡਤਾਂ ਅਨੰਦਪੁਰ ਆ ਕੇ
ਦੁੱਖਾਂ ਦੀ ਦਾਸਤਾਨ ਸੁਣਾਈ।
ਦੁਖੀਆਂ ਦਾ ਦੁੱਖ ਦੂਰ ਕਰਨ ਬਿਧਿ
ਬਾਲ ਗੋਬਿੰਦ ਗੁਰ ਪਿਤਾ ਪੁਛਾਈ।

ਕਿੰਜ ਇਹ ਦੁਖੀਏ ਸੁਖੀ ਹੋ ਸਕਦੇ
ਪਿਤਾ ਜੀ ਮੈਨੂੰ ਦਿਓ ਸਮਝਾਏ।
ਗੁਰਾਂ ਕਿਹਾ ਕੋਈ ਉੱਚ ਆਤਮਾ
ਇਹਨਾਂ ਲਈ ਜੇ ਸਿਰ ਕਟਵਾਏ।
ਬਾਲ ਗੋਬਿੰਦ ਨੇ ਬਿਨੈ ਉਚਾਰੀ
ਤੁਹਾਥੋਂ ਉੱਚਾ ਕੋਈ ਨਜ਼ਰ ਨਾ ਆਏ।
ਦਿੱਲੀ ਜਾਓ ਸ਼ਹੀਦੀ ਪਾਓ
ਦੁਖੀਆਂ ਦੇ ਦੁੱਖ ਦਿਓ ਮਿਟਾਏ।
ਨੌਂਵੇਂ ਗੁਰ ਤਾਂ ਪਹਿਲਾਂ ਹੀ ਸਨ
ਸੀਸ ਦੇਣ ਲਈ ਮਨੋਂ ਤਿਆਰ।
ਉੱਚ ਵਿਚਾਰ ਸਪੂਤ ਦੇ ਸੁਣ ਕੇ
ਪੰਡਤਾਂ ਨੂੰ ਉਨ੍ਹਾਂ ਕਿਹਾ ਪੁਕਾਰ।

ਦੁਸ਼ਟ ਔਰੰਗੇ ਨੂੰ ਜਾ ਆਖੋ
ਸਾਡਾ ਗੁਰੂ ਜੇ ਧਰਮ ਤਿਆਗੇ।
ਅਨੰਦਪੁਰ ਵਾਸੀ ਤੇਗ ਬਹਾਦਰ
ਮੁਸਲਮਾਨ ਬਣੇ ਹੋ ਆਗੇ।

ਅਸੀਂ ਸਾਰੇ ਵੀ ਮੁਸਲਮ ਹੋਈਏ
ਫਿਰ ਕੋਈ ਉਜ਼ਰ ਨਹੀ ਤੁਧ ਆਗੇ।
ਧਰਮ ਬਚਾਵਣ ਦੇ ਲਈ ਗੋਬਿੰਦ
ਸ਼ਹੀਦ ਕਰਾਏ ਇੰਜ ਪਿਤਾ ਸੁਭਾਗੇ।
ਪਿਤਾ ਗੁਰੂ ਦੇ ਵਾਕ ਹੋਏ ਪੂਰੇ
ਬਾਲ ਗੋਬਿੰਦ ਹੋਇਆ ਗੁਰ ਪੂਰਾ।
ਸਮਾਂ ਆਉਣ ਤੇ ਪੰਥ ਸਜਾ ਕੇ
ਬਣਾਇਆ ਉਨ੍ਹਾਂ ਸਿੱਖ ਅਪਨਾ ਸੂਰਾ।

ਆਓ ਅਸੀਂ ਵੀ ਪੰਥ ਦੀ ਖਾਤਰ
ਜਿੰਦ ਜਾਨ ਦੀ ਬਾਜ਼ੀ ਲਾਈਏ।
ਗੁਰ ਗੋਬਿੰਦ ਦੀ ਸਿੱਖਿਆ ਨੂੰ ਸਦ
ਅਪਨੇ ਹਿਰਦੇ ਵਿੱਚ ਵਸਾਈਏ।
ਲੋੜ ਪੈਣ ਤੇ ਜੂਝ ਕੇ ਮਰਨਾ
ਇਹ ਉਪਦੇਸ਼ ਨਾ ਮਨੋਂ ਭੁਲਾਈਏ।
ਆਪਣਾ ਰੂਪ ਜੋ ਉਸ ਨੇ ਦਿੱਤਾ
ਓਸ ਰੂਪ ਦੀ ਲਾਜ ਰਖਾਈਏ।
ਖ਼ਾਲਸੇ ਵਿਚ ਨਿਵਾਸ ਹੈ ਉਸਦਾ
ਖ਼ਾਲਸਾ ਬਣ ਹੁਣ ਅਸੀਂ ਦਿਖਾਈਏ।
ਪੁਰਜ਼ਾ ਪੁਰਜ਼ਾ ਵਾਰ ਕੇ ਆਪਣਾ
ਸਤਿਗੁਰ ਦੇ ਸੂਰੇ ਕਹਿਲਾਈਏ।



# ਮਾਤਾ ਗੁਜਰੀ ਜੀ

ਸਿੱਖ ਜਗਤ ਵਿਚ ਮਾਤਾ ਗੁਜਰੀ
ਪ੍ਰਥਮ ਸ਼ਹੀਦ ਪ੍ਰਗਟ ਹੋ ਆਈ।
ਪਤੀ, ਪੁੱਤਰ ਤੇ ਪੋਤਰਿਆਂ ਤਾਈਂ
ਸ਼ਹੀਦ ਕਰਾ ਜਿਸ ਭਲਾ ਮਨਾਈ।
ਨਨੋਤੇ* ਵੀ ਸ਼ਹੀਦ ਹੋਏ ਉਸਦੇ
ਸ਼ਹੀਦਾਂ ਦੀ ਵਡ ਮਾਤ ਕਹਾਈ।
ਠੰਢੇ ਬੁਰਜ ਵਿਚ ਕੈਦ ਕੱਟ ਕੇ
ਆਪ ਵੀ ਉਹਨੇ ਸ਼ਹਾਦਤ ਪਾਈ।
ਸ਼ਹੀਦ ਪਤੀ ਦਾ ਸੀਸ ਵੇਖਕੇ
ਸ਼ਾਂਤ ਮੁੱਖ ਹੋ ਇੰਜ ਅਲਾਏ :
ਤੁਸੀਂ ਨਿਭਾ ਲਈ ਅਪਨੀ ਸੋਹਣੀ
ਹੁਣ ਗੁਰੂ ਕਰੇ ਮੇਰੀ ਨਿਭ ਆਏ।

ਕੁਰਬਾਨੀ ਦੀ ਮੂਰਤ ਸੀ ਗੁਜਰੀ
ਸਭਨਾਂ ਲਈ ਉਹ ਸੀ ਸੁਖਦਾਤੀ।
ਰਿਦਾ ਸਮੁੰਦ ਪਿਆਰ ਉਛਾਲੇ
ਪਿਆਰ ਭਰੀ ਸਭ ਤੇ ਪਾਏ ਝਾਤੀ।
ਪਤੀ ਪਿਆਰ ਵਿਚ ਵਰ੍ਹਿਆਂ ਬੱਧੀ
ਅਣਥੱਕ ਉਸਨੇ ਸੇਵ ਕਮਾਤੀ।
ਭਗਤੀ ਭਾਵ ਨਿਪੁੰਨ ਸੀ ਮਾਤਾ
ਦੁੱਖ ਸੁੱਖ ਦਾਤ ਪ੍ਰਭੂ ਦੀ ਜਾਤੀ।
ਸਿੱਖੀ ਸਿਦਕ ਦੀ ਸਿੱਖਿਆ ਦੇ ਕੇ
ਪੋਤਰਿਆਂ ਨੂੰ ਉਸ ਲਾਡ ਲਡਾਏ।
ਸ਼ਹੀਦ ਹੋਏ ਜਦ ਲਾਡ ਲਡਿਕੇ
ਦਾਦੀ ਗੁਜਰੀ ਸ਼ੁਕਰ ਮਨਾਏ।

*ਨਣਾਨ (ਬੀਬੀ ਵੀਰੋ) ਦੇ ਪੁੱਤਰ।

ਤਨ ਉਸਦਾ ਸੀ ਵਾਂਗ ਚੰਬੇਲੀ
ਚਾਲ ਨਿਰਾਲੀ ਗਜ ਸਮ ਜਾਣੋ।
ਮੁਖੜਾ ਚਮਕੇ ਚੰਨ ਵਾਂਗਰਾਂ
ਹਿਰਦਾ ਪ੍ਰੀਤ ਦੀ ਖਾਣ ਪਛਾਣੋ।
ਗੁਜਰੀ ਨਾਮ ਭਾਵ ਸੁਖਦਾਤੀ
ਨਾਮ ਵਾਂਗ ਉਸ ਕੀਰਤ ਜਾਣੋ।
ਸੁੰਦਰ ਸੁਘੜ ਸਰੂਪ ਸਿਆਣੀ
ਸੇਵਾ ਪੁਤਲੀ ਉਹਨੂੰ ਵਖਾਣੋ।
ਦੁੱਖ ਵਿਚ ਸੁੱਖ ਮਨਾਵਣ ਵਾਲੀ
ਸਭ ਕੁਟੰਬ ਸ਼ਹੀਦ ਕਰਾਇਆ।
ਤਨ ਮਨ ਦੇ ਉਸ ਸਹੇ ਤਸੀਹੇ
ਪਰ ਮਨ ਕਦੇ ਨਾ ਓਸ ਡੁਲਾਇਆ।

ਪਤੀ ਸ਼ਹੀਦ ਕਰਾਇਆ ਜਿਸਨੇ
ਸ਼ਹੀਦੀ ਪਾਠ ਪੜ੍ਹਾਇਆ ਪੁੱਤਰ।
ਏਸ ਪਾਠ ਨੂੰ ਰਿਦੇ ਵਸਾਇਆ
ਨੈਣ ਦੇ ਤਾਰੇ ਗੋਬਿੰਦ ਪੁੱਤਰ।
ਚਾਰੇ ਲਾਲ ਸ਼ਹੀਦ ਕਰਾ ਕੇ
ਅਕਾਲ ਦਾ ਸ਼ੁਕਰ ਮਨਾਇਆ ਪੁੱਤਰ।
ਜਾਮਿ ਸ਼ਹਾਦਤ ਪੀਤਾ ਗੁਜਰੀ
ਰਤਾ ਨਾ ਸ਼ੋਕ ਮਨਾਇਆ ਪੁੱਤਰ।
ਸੇਜਾ ਕੰਡਿਆਂ ਰੋੜਾਂ ਵਾਲੀ
ਸਮਝ ਫੁੱਲਾਂ ਦਾ ਤਾਣਾ ਬਾਣਾ।
ਪ੍ਰਭ-ਮਿੱਤਰ ਦੀ ਰਜ਼ਾ 'ਚ ਰਹਿ ਕੇ
ਮੰਨਿਆ ਉਸ ਸਤਿਗੁਰ ਦਾ ਭਾਣਾ।

ਦਾਦੀ ਬਣ ਕੇ ਇਹ ਨਾ ਸਮਝੋ
ਸਿੱਖਿਆ ਕੇਵਲ ਮਾਂ ਨੇ ਦੇਣੀ।

ਮਾਂ ਤਾਂ ਰਹਿੰਦੀ ਕੰਮੀਂ ਰੁੱਝੀ
ਦਾਤ ਅਮੁੱਲੀ ਦਾਦੀ ਦੇਣੀ।
ਬੁੱਢੇ ਰੁੱਖ ਦੀ ਛਾਂ ਘਨੇਰੀ
ਛਾਉਂ ਘਨੇਰੀ ਠੰਢਕ ਦੇਣੀ।
ਚੇਤੇ ਜੋ ਇਤਿਹਾਸ ਪੁਰਾਣਾ
ਤਸਵੀਰ ਓਸਦੀ ਵਾਹ ਉਸ ਦੇਣੀ।

ਦਾਦੀ ਰਿਦੇ ਅਮੋਲ ਭੰਡਾਰਾ
ਪੋਤੇ ਪੋਤਰੀਆਂ ਵਿਚ ਵੰਡੇ।
ਬੁੱਢੀ ਦੇਹ ਜਵਾਨ ਆਤਮਾ
ਹੱਥ ਫੜਾਵੇ ਬੱਚਿਆਂ ਖੰਡੇ।

ਗੁਜਰੀ ਦਾਦੀ ਦੀਆਂ ਅਸੀਸਾਂ
ਕੌਤਕ ਅਜਬ ਵੇਖੋ ਵਰਤਾਏ।
ਪੁੱਤਰ ਵਿਚ ਸ਼ਕਤੀ ਭਰ ਦਿੱਤੀ
ਪ੍ਰਸੰਨ ਚਿੱਤ ਜਿਸ ਪਿਤਾ ਕੁਹਾਏ।
ਚਾਰੇ ਲਾਲ ਸ਼ਹੀਦ ਕਰਾ ਕੇ
ਅਕਾਲ ਪੁਰਖ ਦਾ ਸ਼ੁਕਰ ਮਨਾਏ।
ਸਿੱਖ ਹਜ਼ਾਰਾਂ ਸਾਹਵੇਂ ਬੈਠੇ
ਅਪਨੇ ਪੁੱਤਰ ਆਖ ਸੁਣਾਏ।

ਦਾਦੀ ਗੁਜਰੀ ਪਾਏ ਪੂਰਨੇ
ਤਕਦੀਰ ਬਨਾਉਣੀ ਓਸ ਸਿਖਾਈ।
ਪੰਥ ਦੀ ਵਾਗ ਤੁਸਾਡੇ ਹੱਥੀਂ
ਇਹ ਸਿੱਖਿਆ ਸੀ ਓਸ ਸੁਣਾਈ।



# ਕੌਤਕ ਦਸ਼ਮੇਸ਼ ਦੇ

ਛੇਵੇਂ ਗੁਰ ਦੇ ਸਭ ਤੋਂ ਛੋਟੇ
ਸਾਹਿਬਜ਼ਾਦੇ ਸਨ ਤੇਗ ਬਹਾਦਰ।
ਤਿਆਗ ਬਿਰਤੀ ਪ੍ਰਧਾਨ ਵੇਖਕੇ
ਸਭ ਤਿਆਗ ਮੱਲ ਕਹਿ ਦੇਂਦੇ ਆਦਰ।
ਤੇਗ ਚਲਾਵਣ ਵਿਚ ਵੀ ਮਾਹਿਰ
ਬੀਰ ਰਸ ਵਿਚ ਰਹਿੰਦੇ ਸਾਦਰ।
ਧਰਮ ਰੱਖਿਆ ਲਈ ਸੀਸ ਕਟਾਇਆ
ਅਖਵਾਏ ਫਿਰ ਧਰਮ ਦੀ ਚਾਦਰ।
ਬੀਬੀ ਗੁਜਰੀ ਉਨ੍ਹਾਂ ਦੀ ਪਤਨੀ
ਉਹ ਵੀ ਸੀ ਸੇਵਾ ਦੀ ਮੂਰਤ।
ਵਿੱਚ ਬਕਾਲੇ ਨਾਮ ਜਪ ਕਰਦੇ
ਪਿਆਰ ਦੀ ਪੁੰਜ ਰਹੀ ਸੁੰਦਰ ਸੂਰਤ।

ਅੰਤ ਸਮੇਂ ਹਰਿਕ੍ਰਿਸ਼ਨ ਜੀ ਤਾਈਂ
ਸਿੱਖ ਪੁੱਛਣ ਕਿਸ ਬਾਂਹ ਫੜਾਈ।
ਬਾਬਾ ਬੈਠਾ ਵਿਚ ਬਕਾਲੇ
ਅਸ਼ਟਮ ਗੁਰ ਕਿਹਾ ਉਨ੍ਹਾਂ ਸੁਣਾਈ।
ਇਹ ਸੁਣ ਬਹੁਤ ਸ਼ਰੀਕ ਪਾਖੰਡੀ
ਗੁਰ ਬਣ ਬੈਠੇ ਮੰਜੀਆਂ ਲਾਈ।
ਮੱਖਣ ਸ਼ਾਹ ਲੁਬਾਣੇ ਸਿੱਖ ਨੇ
ਸੱਚਾ ਗੁਰੂ ਸੀ ਲੱਭਿਆ ਆਈ।
ਤੇਗ਼ ਬਹਾਦਰ ਜੀ ਗੁਰ ਸਨ ਪੂਰੇ
'ਗੁਰ ਲਾਧੋ ਰੇ' ਉਸ ਕਿਹਾ ਸੁਣਾਈ।
ਗੁਰ ਜੀ ਆ ਕੇ ਵਿੱਚ ਪਹਾੜਾਂ
ਚੱਕ ਨਾਨਕੀ ਲਿਆ ਵਸਾਈ।

ਸਿੱਖਾਂ ਦੀ ਅਗਵਾਈ ਕਰਦਿਆਂ
ਆਸਾਮ ਵਲੋਂ ਸੰਦੇਸ਼ਾ ਆਇਆ।
ਹਿੰਦੂ ਰਾਜਿਆਂ ਨੂੰ ਮੁਗ਼ਲਾਂ ਨੇ
ਦੁਸ਼ਮਣ ਬਣ ਕੇ ਬਹੁਤ ਸਤਾਇਆ।
ਵੈਰ ਵਿਰੋਧ ਮਿਟਾਵਣ ਦੇ ਲਈ
ਪਰਿਵਾਰ ਸਣੇ ਝਟ ਗੁਰ ਉਠ ਧਾਇਆ।
ਪਟਨੇ ਵਿਚ ਹਵੇਲੀ ਅੰਦਰ
ਪਤਨੀ ਦਾ ਉਨ੍ਹਾਂ ਵਾਸ ਕਰਾਇਆ।
ਸਿੱਖਾਂ ਤਾਈਂ ਸੌਂਪਣੀ ਕਰਕੇ
ਆਸਾਮ ਵੱਲ ਖ਼ੁਦ ਚਾਲੇ ਪਾਏ।
ਸ਼ਾਂਤੀ ਉੱਥੇ ਗੁਰ ਵਰਤਾਈ
ਦੋਹਾਂ ਧਿਰਾਂ ਦੀ ਸੁਲਹ ਕਰਾਏ।

ਪੋਹ ਸੁਦੀ ਸਤਵੀਂ ਪਟਨੇ ਅੰਦਰ
ਖੇੜਾ ਭਰਿਆ ਧਰਤ ਆਕਾਸ਼।
ਮਾਂ ਗੁਜਰੀ ਦੀ ਸੱਖਣੀ ਝੋਲੀ
ਦੈਵੀ ਬਾਲ ਕੀਆ ਪ੍ਰਕਾਸ਼।
ਖ਼ੁਸ਼ੀਆਂ ਦਾ ਮੰਡਪ ਸੀ ਛਾਇਆ
ਇੰਜ ਜਾਪੇ ਦੁੱਖ ਹੋਣ ਵਿਨਾਸ਼।
ਸਭ ਨੂੰ ਹੀ ਸਭ ਦੇਣ ਵਧਾਈਆਂ
ਸਭ ਦੇ ਮਨ ਵਿਚ ਬੱਝੀ ਆਸ।
ਸਤਿਗੁਰ ਜੀ ਸਨ ਢਾਕੇ ਅੰਦਰ
ਪਹੁੰਚੀ ਉੱਥੇ ਉਨ੍ਹਾਂ ਵਧਾਈ।
ਦਰਸ਼ਨ ਕਰਨ ਹਿਤ ਪਹੁੰਚੇ ਪਟਨੇ,
ਕਿਹਾ ਅਗੰਮੀ ਜੋਤ ਹੈ ਆਈ।

ਗੋਬਿੰਦ ਰੂਪ 'ਗੋਬਿੰਦ ਰਾਏ' ਕਹਿ
ਗੋਬਿੰਦ ਰਾਏ ਹੀ ਨਾਮ ਧਰਾਇਆ।

ਪੰਜਾਬੀਆਂ ਦੀ ਦੁੱਖ ਗਾਥਾ ਸੁਣ ਕੇ
ਅਨੰਦਪੁਰ ਵੱਲ ਸੀ ਸਤਿਗੁਰ ਧਾਇਆ।
ਗੋਬਿੰਦ ਰਾਏ ਸੰਗ ਮਾਤਾ ਗੁਜਰੀ
ਪਟਨੇ ਵਿਚ ਛੇ ਬਰਸ ਬਿਤਾਇਆ।
ਕਰਕੇ ਕੱਠੀ ਬਾਲਕ ਸੈਨਾ
ਗੋਬਿੰਦ ਰਾਏ ਨਵਖੇਲ ਰਚਾਇਆ।
ਮਿੱਤ੍ਰਾਂ ਨੂੰ ਫੌਜਾਂ ਵਿਚ ਵੰਡ ਕੇ
ਸ਼ਸਤ੍ਰਨ ਸਿਊ ਸਨ ਯੁੱਧ ਰਚਾਂਦੇ।
ਮਾਨੋਂ ਜ਼ਾਲਮ ਸੰਗ ਲੜਨ ਦੀ
ਸਭਨਾਂ ਨੂੰ ਸਨ ਜਾਚ ਸਿਖਾਂਦੇ।

ਗੁਰੂ ਪਿਤਾ ਨੇ ਵਿਉਂਤ ਬਣਾ ਕੇ
ਅਨੰਦਪੁਰ ਸੱਦ ਲਿਆ ਪਰਿਵਾਰ।
ਸ਼ਸਤ੍ਰ ਸ਼ਾਸਤ੍ਰ ਦੋਏ ਸਿਖਾਏ
ਬਾਲਕ ਤਾਈਂ ਨਾਲ ਪਿਆਰ।
ਜ਼ੁਲਮ ਸਤਾਏ ਕਸ਼ਮੀਰੀ ਪੰਡਿਤ
ਅਨੰਦਪੁਰ ਆਏ ਕਰਨ ਪੁਕਾਰ।
ਗੋਬਿੰਦ ਰਾਏ ਸਭ ਵਿਥਿਆ ਸੁਣ ਕੇ
ਸਹਿਜ ਸੁਭਾਇ ਕਿਹਾ ਮੁਖੋਂ ਉਚਾਰ।
ਤੁਸਾਂ ਜਿਹੀ ਕੋਈ ਪਾਵਨ ਹਸਤੀ
ਦਿਸਦੀ ਨਹੀਂ ਹੈ ਵਿਚ ਜਹਾਨ।
ਆਪਾ ਵਾਰ ਕੇ ਧਰਮ ਬਚਾਓ
ਸੰਭਾਲ ਲਵਾਂ ਮੈਂ ਫਰਜ਼ ਮਹਾਨ।

ਨੌਂ ਵਰ੍ਹਿਆਂ ਦੀ ਉਮਰ ਸੀ ਛੋਟੀ
ਪਰ ਪਿਤਾ ਸ਼ਹੀਦ ਕਰਾਇਆ ਉਹਨਾਂ।
ਗੁਰਿਆਈ ਦੀ ਗੱਦੀ ਬਹਿ ਕੇ
ਸਾਰਾ ਫਰਜ਼ ਨਿਭਾਇਆ ਉਹਨਾਂ।

ਸਫ਼ਲ ਅਗਵਾਈ ਦੇ ਕੌਮ ਨੂੰ
ਸ਼ਸਤ੍ਰ ਹੱਥ ਫੜਾਇਆ ਉਹਨਾਂ।
ਸ਼ਾਂਤੀ ਸ਼ਸਤ੍ਰ ਕੰਮ ਨਾ ਆਉਣਾ
ਰਣ ਵਿਚ ਹੱਥ ਵਿਖਾਇਆ ਉਹਨਾਂ।
ਨਿਪੁੰਨਤਾ ਬਖਸ਼ੀ ਸ਼ਸਤ੍ਰ ਵਿੱਦਿਆ
ਯੁੱਧ ਕਈ ਉਨ੍ਹਾਂ ਜਿੱਤ ਵਿਖਾਏ।
ਨਿਆਰਾ ਪੰਥ ਸਾਜਣ ਲਈ ਉਹਨਾਂ
ਵਿਸਾਖੀ ਸਮੇਂ ਸਭ ਸਿੱਖ ਸਦਾਏ।

ਸੀਸ ਭੇਟ ਦੀ ਮੰਗ ਕਰਨ ਲਈ
ਵੱਡਾ ਇਕੱਠ ਕੀਤਾ ਸੀ ਆਏ।
ਪੰਜ ਸਿੱਖਾਂ ਸਿਰ ਭੇਟਾ ਕੀਤੇ
ਪੰਜ ਪਿਆਰੇ ਉਹ ਅਖਵਾਏ।
ਖੰਡੇ ਬਾਟੇ ਦੇ ਅੰਮ੍ਰਿਤ ਸੰਗ
ਪੰਥ ਖ਼ਾਲਸਾ ਲਿਆ ਸਜਾਏ।
ਫਿਰ ਪੰਜਾਂ ਤੋਂ ਅੰਮ੍ਰਿਤ ਛਕ ਕੇ
ਆਪ ਵੀ ਖ਼ਾਲਸਾ ਸਨ ਅਖਵਾਏ।
ਸੀਸ ਕਟਾਉਣਾ, ਸਿੰਘ ਕਹਾਉਣਾ
ਇਹ ਨਿਰਾਲਾ ਚੋਜ ਵਿਖਾਇਆ।
ਹਰ ਇਕ ਨੂੰ ਸ਼ਮਸ਼ੀਰ ਫੜਾ ਕੇ
ਸਵਾ ਲੱਖ ਨਾਲ ਲੜਨ ਸਿਖਾਇਆ।

ਸ਼ਹੀਦ ਹੋਣਾ ਸਿੰਘ ਖੇਡ ਸਮਝਦੇ
ਕਿਸੇ ਨਾ ਮਰਨ ਤੋਂ ਭੈ ਸੀ ਖਾਇਆ।
ਸਿੰਘਾਂ ਸੰਗ ਚਮਕੌਰ ਯੁੱਧ ਵਿਚ
ਦੋ ਪੁੱਤਰਾਂ ਤਾਈਂ ਸ਼ਹੀਦ ਕਰਾਇਆ।
ਸਰਹੰਦ ਦੇ ਜ਼ਾਲਮ ਹਾਕਮ ਨੇ ਸੀ
ਦੋ ਨੂੰ ਨੀਂਹਾਂ ਵਿਚ ਚਿਣਾਇਆ।

ਠੰਢੇ ਬੁਰਜ ਦੇ ਅੰਦਰ ਬਹਿ ਕੇ
ਮਾਤਾ ਮੌਤ ਨੂੰ ਗਲੇ ਲਗਾਇਆ।
ਚਹੁੰ ਪੁੱਤਰਾਂ ਨੂੰ ਵਾਰ ਪੰਥ ਤੋਂ
ਰੱਬ ਦੀ ਦਾਤ ਉਨ ਰੱਬ ਨੂੰ ਮੋੜੀ।
ਕਰ ਸ਼ੁਕਰਾਨਾ ਉਸ ਦਾਤੇ ਦਾ
ਪ੍ਰੇਮ ਤਾਰ ਉਨ੍ਹਾਂ ਮੂਲ ਨਾ ਤੋੜੀ।

ਖੰਡੇ-ਧਾਰ 'ਚੋਂ ਪੰਥ ਸਾਜਿਆ
ਪੰਜਾਂ ਦੇ ਹੱਥ ਵਾਗ ਫੜਾਈ।
ਗੁਰੂ ਗ੍ਰੰਥ ਨੂੰ ਗੁਰੂ ਥਾਪ ਕੇ
ਸ਼ਬਦ ਗੁਰੂ ਦੀ ਸੂਝ ਕਰਾਈ।
ਗੁਰੂ ਹਜ਼ੂਰੀ ਵਿਚ ਸਦ ਰਹਿਣਾ
ਪੰਜ ਕੱਕਾਰੀ ਰਹਿਤ ਦ੍ਰਿੜ੍ਹਾਈ।
ਦੇਹ-ਗੁਰੂ ਦੀ ਪਿਰਤ ਮਿਟਾ ਕੇ
ਸ਼ਬਦ-ਗੁਰੂ ਦੀ ਜੋਤ ਜਗਾਈ।
ਵਿਚ ਨਾਂਦੇੜ ਪਹੁੰਚ ਕੇ ਗੁਰ ਨੇ
ਪੰਚ ਭੌਤਿਕ ਤਨ ਨਿਜ ਤਜਾਇਆ।
ਖ਼ਾਲਸਾ ਅਪਨਾ ਰੂਪ ਦੱਸ ਕੇ
ਖ਼ਾਲਸੇ ਵਿਚ ਨਿਵਾਸ ਕਰਾਇਆ।



# ਖ਼ਾਲਸੇ ਦੀ ਸਿਰਜਨਾ

ਭਾਰਤ ਵਾਸੀ ਹੋਏ ਗ਼ੁਲਾਮ
ਲਿਤਾੜ ਰਿਹਾ ਸੀ ਇਨ੍ਹਾਂ ਨੂੰ ਜ਼ਾਲਮ।
ਰਾਜੇ ਪਰਜਾ ਹੋਏ ਨਿਤਾਣੇ
ਤਾਣ ਵਾਲਾ ਕੋਈ ਰਿਹਾ ਨਾ ਬਾਲਮ।
ਅਣਖ ਆਨ ਤੋਂ ਸਭ ਸਨ ਕੋਰੇ
ਸੀਸ ਝੁਕਾਵਣ ਸਨਮੁਖ ਜ਼ਾਲਮ।
ਬਣੇ ਬਦੇਸ਼ੀ ਰਾਜੇ ਰਾਣੇ
ਕਰਨ ਅਧੀਨ ਉਹ ਹਿੰਦੀ ਆਲਮ।
ਬਲੀ 'ਗਾਜ਼ੀ' ਕਹਾਵਣ ਵਾਲੇ
ਦੁਸ਼ਟ ਰੂਪ ਧਰ ਤੇਗ਼ ਚਲਾਵਣ।
ਇਸਲਾਮ ਧਰਮ ਦਾ ਵਾਧਾ ਕਰਕੇ
ਚਾਹੁੰਦੇ ਹਿੰਦੂ ਧਰਮ ਮੁਕਾਵਣ।

ਗੁਰੂ ਨਾਨਕ ਨੇ ਜੱਗ ਵਿਚ ਆ ਕੇ
ਸਚਿਆਰ ਮਨੁੱਖ ਸਿਰਜਣ ਸੀ ਚਾਹਿਆ।
ਇਸ ਮੰਤਵ ਦੀ ਪੂਰਨਤਾ ਲਈ
ਸੰਸਾਰ ਦਾ ਕੂੜਾ ਰੂਪ ਵਿਖਾਇਆ।
ਸਿੱਧਾਂ ਅਤੇ ਜੋਗੀਆਂ ਸਭ ਨੇ
ਜਗ ਨੂੰ ਰਿਧਿ ਸਿਧਿ ਸੰਗ ਭਰਮਾਇਆ।
ਬਾਬੇ ਸਭ ਦੇ ਭੇਖ ਉਤਾਰੇ
ਕੂੜ ਕਪਟ ਦਾ ਰੂਪ ਵਿਖਾਇਆ।
ਰਾਜਾ ਪਰਜਾ ਬ੍ਰਾਹਮਣ ਕਾਜ਼ੀ
ਸਭ ਤੋਂ ਕੂੜ ਦੇ ਪਰਦੇ ਲਾਹੇ।
ਭੁੱਲੀ ਫਿਰੇ ਲੁਕਾਈ ਜਿਹੜੀ
ਸਭ ਨੂੰ ਸੱਚ ਦੇ ਰਾਹ ਵਿਖਾਏ।

ਭਾਰਤ ਦੀ ਬੰਜਰ ਧਰਤੀ ਅੰਦਰ
ਸੱਚ ਨਾਮ ਦਾ ਬੀਜ ਸੀ ਪਾਇਆ।
ਸਭ ਗੁਰੂਆਂ ਨੇ ਵਾਰੋ ਵਾਰੀ
ਇਸਨੂੰ ਸਿੰਜਿਆ ਬ੍ਰਿਛ ਬਣਾਇਆ।
ਲੋੜ ਪੈਣ ਤੇ ਲੋਹਾਂ ਉੱਤੇ
ਤਨ ਅਪਨਾ ਵੀ ਆਣ ਤਪਾਇਆ।
ਫੁਲਹਾਰ ਜਾਣਕੇ ਸੜਦਾ ਰੇਤਾ
ਹੱਸ ਹੱਸ ਅਪਨੇ ਸੀਸ ਪੁਆਇਆ।
ਪੀਰੀ ਮੀਰੀ ਦੀਆਂ ਤਲਵਾਰਾਂ ਫਿਰ
ਕੌਤਕ ਅਜਬ ਵਿਖਾਏ ਹੈਸਨ।
ਨੌਵੇਂ ਗੁਰ ਨੇ ਸੀਸ ਕਟਾ ਫਿਰ
ਸਿਦਕ ਪੂਰਨੇ ਪਾਏ ਹੈ ਸਨ।

ਸਿੱਖੀ ਵਾਲਾ ਬੂਟਾ ਜਿਉਂ ਜਿਉਂ
ਵਧਦਾ ਜਾਏ ਬ੍ਰਿਛ ਰੂਪ ਵਟਾਏ।
ਤਪਦੇ ਦੁਖੀਆਂ ਮਜ਼ਲੂਮਾਂ ਦੇ
ਹਿਰਦਿਆਂ ਵਿਚ ਠੰਢਕ ਪਿਆ ਪਾਏ।
ਉੱਧਰ ਜ਼ਾਲਮ ਜ਼ੁਲਮ ਕਮਾਉਂਦਾ
ਬਲਦੀ ਉੱਪਰ ਤੇਲ ਪਿਆ ਪਾਏ।
ਇਸ ਬੂਟੇ ਨੂੰ ਜੜ੍ਹੋਂ ਉਖਾੜਾਂ
ਏਹੋ ਉਸਦੇ ਮਨ ਨੂੰ ਭਾਏ।
ਇਹ ਕੁਝ ਦੇਖ ਦਸ਼ਮੇਸ਼ ਪਿਤਾ ਨੇ
ਮਾਨਵ ਨੂੰ ਨਵ ਰੂਪ ਦਿਵਾਇਆ।
ਖ਼ੁਸ਼ੀਆਂ ਭਰੀ ਵਿਸਾਖੀ ਆਈ
ਪੰਥ ਖ਼ਾਲਸਾ ਸਿਰਜ ਵਿਖਾਇਆ।

ਤਲਵਾਰ ਦੀ ਇਕ ਚਮਕਾਰ ਦਿਖਾ ਕੇ
ਦਸ਼ਮੇਸ਼ ਪਿਤਾ ਨੇ ਪੰਜ ਸਿਰ ਮੰਗੇ।

ਨਿਰਦਈ ਲਾਹੌਰ ਦੀ ਧਰਤ ਦੇ ਵਿਚੋਂ
ਉੱਠੀ ਦਇਆ ਸਿਰ ਦੇਣ ਨਾ ਸੰਗੇ।
ਬੇਦਿਲ ਦਿੱਲੀਓਂ ਧਰਮ ਉਪਜਿਆ
ਤਲੀ ਧਰ ਸੀਸ ਆਇਆ ਧੜ ਨੰਗੇ।
ਸ਼ਰਧਾਵਾਨ ਸਿੱਖਾਂ ਦੀ ਰੱਤ ਵਿਚ
ਸਭ ਹਿਰਦੇ ਗਏ ਪ੍ਰੇਮ ਰੰਗ ਰੰਗੇ।

'ਦਇਆ' 'ਧਰਮ' ਤੋਂ 'ਮੋਹਕਮ' ਬਣਿਆ
ਪੁਰੀ ਦੇ ਛੀਂਬੇ 'ਹਿੰਮਤ' ਧਾਰੀ।
ਐਸੇ ਦੈਵੀ ਗੁਣਾਂ ਦੇ ਸੰਗਮ
ਸਿਰਜੀ 'ਸਾਹਿਬ' ਦੀ ਸੂਰਤ ਪਿਆਰੀ।

ਪੰਜ ਸਿੱਖਾਂ ਦੇ ਸਿਰਾਂ ਨੂੰ ਗੁਰ ਨੇ
ਸਿੱਖੀ ਦੀਆਂ ਨੀਹਾਂ ਵਿਚ ਪਾਇਆ।
ਖੰਡੇ ਬਾਟੇ ਦੇ ਅੰਮ੍ਰਿਤ ਸੰਗ
ਪੱਕਾ ਇਕ ਮਹੱਲ ਬਣਾਇਆ।
ਨਾਮਕਰਣ ਜਦ ਕੀਤਾ ਇਸਦਾ
ਪੰਥ ਖ਼ਾਲਸਾ ਨਾਮ ਧਰਾਇਆ।
ਸੀਸ ਹੀ ਨਾ ਸਰਬੰਸ ਵਾਰਸਾਂ
ਇਹ ਕਹਿ ਇਨ੍ਹਾਂ ਤੋਂ ਅੰਮ੍ਰਿਤ ਪਾਇਆ।

ਸੀਸ ਭੇਟਣ ਵਾਲੇ ਸਿੱਖਾਂ ਨੂੰ ਫਿਰ
'ਪੰਜ ਪਿਆਰੇ' ਕਹਿ ਵਡਿਆਇਆ।
ਇਹ ਹਨ ਗੁਰੂ ਤੇ ਮੈਂ ਹਾਂ ਚੇਲਾ
ਗੁਰ ਚੇਲਾ ਇਕ ਰੂਪ ਕਰਾਇਆ।

ਆਪੇ ਗੁਰੂ ਤੇ ਚੇਲਾ ਆਪੇ
ਹੋਰ ਕੋਈ ਨਾ ਜਗ ਵਿਚ ਡਿੱਠਾ।
ਨੰਗੇ ਪੈਰੀਂ ਰਾਹ ਕੰਡਿਆਲੇ
ਗੁਰੂ ਹੋਰ ਨਾ ਚਲਦਾ ਡਿੱਠਾ।

ਸਿੱਖਾਂ ਦਾ ਮੰਨ ਹੁਕਮ ਗੁਰ ਸੁੱਤਾ
ਇੱਟ ਸਿਰਹਾਣੇ ਧਰ ਨਾ ਡਿੱਠਾ।
ਚਾਰੇ ਪੁੱਤ ਸ਼ਹੀਦ ਕਰਾ ਕੇ
ਸ਼ੁਕਰਾਨਾ ਕਰਦਾ ਕੋਈ ਨਾ ਡਿੱਠਾ।
ਦੁਖੀਆਂ ਦੇ ਦੁੱਖ ਦੂਰ ਕਰਨ ਲਈ
ਪ੍ਰਥਮ ਸੀ ਪਿਤਾ ਦੀ ਭੇਟ ਚੜ੍ਹਾਈ।
ਜਿਸ ਦੀ ਗੋਦੀ ਲਾਡ ਲਡਾਏ
ਫਿਰ ਗੁਜਰੀ ਮਾਤ ਸ਼ਹੀਦ ਕਰਾਈ।

ਸਰਬੰਸ ਵਾਰਿਆ ਸਿੰਘ ਸਜਾਏ
ਖ਼ਾਲਸਾ ਫੌਜ ਬਣਾਈ ਸਤਿਗੁਰ।
ਅਕਾਲ ਪੁਰਖ ਦੀ ਫੌਜ ਖ਼ਾਲਸਾ
ਸ਼ਕਤੀਮਾਨ ਬਣਾਈ ਸਤਿਗੁਰ।
ਪਰਮਾਤਮ ਦੀ ਮੌਜ ਆਸਰੇ
ਖ਼ਾਲਸਾ ਲਿਆ ਪ੍ਰਗਟਾਈ ਸਤਿਗੁਰ।
ਕੌਤਕ ਇਸਦੇ ਅਜਬ ਅਨੋਖੇ
ਜਗ ਨੂੰ ਦੀਏ ਦਿਖਾਈ ਸਤਿਗੁਰ।
ਬਿਪਰਨ ਰੀਤ ਤਿਆਗ ਖ਼ਾਲਸਾ
ਪ੍ਰਗਟ ਹੋਇਆ ਸਭ ਤੋਂ ਨਿਆਰਾ।
ਦਸਮੇਸ਼ ਪਿਤਾ ਨੇ ਤੇਜ ਆਪਣਾ
ਭੇਟ ਕੀਤਾ ਸੀ ਇਸ ਨੂੰ ਸਾਰਾ।



# ਮੇਰੀ ਸ਼ਾਹਾਂ ਵਰਗੀ ਸ਼ਾਨ

ਮੈਂ ਖ਼ਾਲਸਾ ਵੀਰ ਜਵਾਨ।
ਮੈਨੂੰ ਜਾਣੇ ਕੁੱਲ ਜਹਾਨ।
ਮੈਂ ਸੂਰਬੀਰ ਬਲਵਾਨ।
ਮੇਰੀ ਸ਼ਾਹਾਂ ਵਰਗੀ ਸ਼ਾਨ।

ਮੈਨੂੰ ਅੰਮ੍ਰਿਤ ਦਿੱਤਾ ਗੁਰੂ ਨੇ
ਮੈਨੂੰ ਅਮਰ ਕਰਾਇਆ ਗੁਰੂ ਨੇ
ਗੁਰ ਦਿੱਤੀ ਸ਼ਕਤਿ ਮਹਾਨ
ਮੇਰੀ ਸ਼ਾਹਾਂ ਵਰਗੀ ਸ਼ਾਨ।

ਮੇਰੇ ਹੱਥ ਵਿਚ ਹੈ ਸ਼ਮਸ਼ੀਰ।
ਮੇਰੇ ਭੱਥੇ ਵਿਚ ਹਨ ਤੀਰ।
ਮੇਰੇ ਮੋਢੇ ਉੱਤੇ ਕਮਾਨ।
ਮੇਰੀ ਸ਼ਾਹਾਂ ਵਰਗੀ ਸ਼ਾਨ।

ਮੇਰੀ ਆਤਮਾ ਵਿਚ ਮਿਠਾਸ।
ਮੈਨੂੰ ਰੂਪ ਬਣਾਇਆ ਖ਼ਾਸ।
ਗੁਰ ਚੇਲਾ ਬਣਿਆ ਆਨ।
ਮੇਰੀ ਸ਼ਾਹਾਂ ਵਰਗੀ ਸ਼ਾਨ।

ਸਵਾ ਲੱਖ ਨਾਲ ਲੜਨ ਸਿਖਾ ਦਿੱਤਾ।
ਮੈਨੂੰ ਸਿਪਾਹ ਸਲਾਰ ਬਣਾ ਦਿੱਤਾ।
ਮੇਰੀ ਲੋਹੇ ਵਰਗੀ ਜਾਨ।
ਮੇਰੀ ਸ਼ਾਹਾਂ ਵਰਗੀ ਸ਼ਾਨ।

ਸਿਰ ਤਲੀ ਤੇ ਧਰਨ ਸਿਖਾਇਆ ਉਸ।

ਕਾਇਰੋਂ ਰਣਬੀਰ ਬਣਾਇਆ ਉਸ।
ਨਾਲੇ ਬਖਸ਼ਿਆ ਨਾਮ ਨਿਧਾਨ।
ਮੇਰੀ ਸ਼ਾਹਾਂ ਵਰਗੀ ਸ਼ਾਨ।

ਮੈਂ ਬਣਿਆ ਹਾਂ ਕਰਤਾਰ ਲਈ।
ਸਿਰ ਵਾਰਾਂ ਗੁਰੂ ਪਿਆਰ ਲਈ।
ਸਭ ਮਾਨਵ ਮਿੱਤਰ ਸੁਜਾਨ।
ਮੇਰੀ ਸ਼ਾਹਾਂ ਵਰਗੀ ਸ਼ਾਨ।

ਕੇਸ ਬਖਸ਼ੇ ਗੁਰ ਮਹਾਰਾਜ।
ਮੇਰੇ ਸੀਸ ਤੇ ਸੋਹੇ ਤਾਜ।
ਤਾਜਾਂ ਸਿਰ ਤਾਜ ਮਹਾਨ।
ਮੇਰੀ ਸ਼ਾਹਾਂ ਵਰਗੀ ਸ਼ਾਨ।

ਮੈਨੂੰ ਪ੍ਰੇਮ ਦਾ ਲੱਗਾ ਤੀਰ।
ਮੇਰੇ ਹਿਰਦੇ ਪਿਆਰ ਦੀ ਪੀੜ।
ਮੈਂ ਪਿਆਰ ਤੋਂ ਜਾਂ ਕੁਰਬਾਨ।
ਮੇਰੀ ਸ਼ਾਹਾਂ ਵਰਗੀ ਸ਼ਾਨ।



# ਸਿੰਘ ਸਦਾ ਦਸਤਾਰ ਸਜਾਵੇ

ਕੇਸ ਗੁਰੂ ਦੀ ਮੋਹਰ ਅਮੋਲਕ
ਸੰਭਾਲ ਇਨ੍ਹਾਂ ਦੀ ਕਰੀਂ ਤੂੰ ਵੀਰਾ।
ਜਟਾ ਜੂਟ ਸਿੱਖ ਕਦੇ ਨਾ ਹੋਵੇ
ਇਸ਼ਨਾਨ ਸਕੇਸ਼ ਕਰੀਂ ਤੂੰ ਵੀਰਾ।
ਰਹਿਤ ਕੰਘੇ ਦੀ ਸਤਿਗੁਰ ਬਖਸ਼ੀ
ਕੇਸਾਂ ਤੋਂ ਵੱਖ ਕਰੀਂ ਨਾ ਵੀਰਾ।
ਰਹੇ ਸਦਾ ਕੇਸਾਂ ਦੇ ਅੰਗ ਸੰਗ
ਅੜੇ ਕੇਸਾਂ ਵਿਚ ਜਰੀਂ ਨਾ ਵੀਰਾ।
ਸਾਫ਼ ਤੇ ਸੁਥਰੇ ਕੇਸ ਜੇ ਚਾਹੇਂ
ਸੀਸ ਨਗਨ ਕਦੇ ਹੋਣ ਨਾ ਪਾਵੇ।
ਗੁਰ ਦੀ ਦਾਤ ਸੰਭਾਲਣ ਦੇ ਲਈ
ਸਿੰਘ ਸਦਾ ਦਸਤਾਰ ਸਜਾਵੇ।

ਕੇਸਾਂ ਤੋਂ ਹੈ ਸ਼ਕਤੀ ਮਿਲਦੀ
ਇਹ ਗੱਲ ਸਭ ਧਰਮਾਂ ਨੇ ਜਾਣੀ।
ਰਿਸ਼ੀ ਮੁਨੀ ਤਪੱਸਵੀ ਸਭ ਨੇ
ਕੇਸ ਧਾਰੀ ਨਿਤ ਰਹਿਣ ਦੀ ਠਾਣੀ।
ਹਜ਼ਰਤ ਈਸਾ ਅਤੇ ਮੁਹੰਮਦ
ਇਕ ਇਕ ਵਾਲ ਦੀ ਕੀਮਤ ਜਾਣੀ।
ਪਰ ਕ੍ਰਿਸ਼ਨ ਰਾਮ ਤੇ ਲਕਸ਼ਮਣ ਸਭ ਨੇ
ਨਿਰੇ ਵਾਲ ਜਾਣ ਨਾ ਸੇਵ ਕਮਾਣੀ।
ਜੂੜੇ ਕਰਦੇ ਪਰ ਸੀਸ ਨਾ ਢਕਦੇ
ਸਤਿਕਾਰ ਕੇਸਾਂ ਦਾ ਹੋਣ ਨਾ ਪਾਵੇ।
ਗੁਰ ਦੀ ਮੋਹਰ ਸੰਭਾਲਣ ਦੇ ਲਈ
ਸਿੰਘ ਸਦਾ ਦਸਤਾਰ ਸਜਾਵੇ।

ਪੰਡਿਤਾਂ ਦੀ ਚਤੁਰਾਈ ਨੇ ਫਿਰ
ਕੇਸ ਕਟਾਉਣ ਦੀ ਰੀਤ ਚਲਾਈ।
ਕੇਸ ਨਹੀਂ ਤਾਂ ਪੱਗ ਵੀ ਲਹਿ ਗਈ
ਇੱਜ਼ਤ ਮਿੱਟੀ ਵਿਚ ਮਿਲਾਈ।
ਵਿਦੇਸ਼ੀ ਆ ਕੇ ਰਾਜੇ ਬਣ ਗਏ
ਹਿੰਦੀਆਂ ਤੋਂ ਉਨ੍ਹਾਂ ਈਨ ਮਨਾਈ।
ਕਾਇਰ ਹਿੰਦੀਆਂ ਅਪਨੇ ਗਲ ਵਿਚ
ਦਾਸ ਪੁਣੇ ਦੀ ਫਾਹੀ ਪਾਈ।
ਰਾਜ ਮਦ ਵਿਚ ਬਾਦਸ਼ਾਹਾਂ ਨੇ
ਅਪਨੇ ਹੀ ਸਨ ਹੁਕਮ ਸੁਣਾਏ।
ਘੋੜ ਸਵਾਰੀ ਕਰੇ ਨਾ ਹਿੰਦੀ
ਨ ਕੋਈ ਸਿਰ ਦਸਤਾਰ ਸਜਾਏ।

ਜ਼ੋਰਾਵਰ ਸਨਮੁਖ ਕਮਜ਼ੋਰਾਂ ਦੀ
ਕਿਸੇ ਤਰ੍ਹਾਂ ਵੀ ਦਾਲ ਨਾ ਗਲਦੀ।
ਹਿੰਦੂ ਧਰਮ ਮੁਕਾਵਣ ਦੇ ਲਈ
ਜ਼ੁਲਮ ਦੀ ਚੱਕੀ ਨਿਤ ਰਹੀ ਚਲਦੀ।
ਸੀਸ ਤਲੀ ਤੇ ਧਰਨ ਦੇ ਬਾਝੋਂ
ਫ਼ਸਲ ਪ੍ਰੇਮ ਦੀ ਕਦੇ ਨਾ ਫਲਦੀ।
ਗੁਰੂ ਨਾਨਕ ਨੇ ਪ੍ਰੇਮ 'ਚ ਰੰਗ ਕੇ
ਬਖਸ਼ੀ ਦਾਤ ਸੀ ਆਤਮ ਬਲ ਦੀ।
ਰਣ ਭੂਮੀ ਵਿਚ ਨਿਤਰਣ ਦੇ ਲਈ
ਦਸ਼ਮੇਸ਼ ਪਿਤਾ ਨੇ ਸਿੰਘ ਸਜਾਏ।
ਘੋੜ ਸਵਾਰ ਬਣਾਏ ਸਾਰੇ
ਸਭ ਦੇ ਸਿਰ ਦਸਤਾਰ ਸੁਹਾਏ।

ਦਸਤਾਰ ਹੁੰਦੀ ਹੈ ਪਤ ਦੀ ਜ਼ਾਮਨ
ਪਤ ਵਿਣ ਜੀਉਣ ਦੀ ਗਤ ਨਹੀਂ ਕਾਈ।

ਖੰਡੇਧਾਰ ਦੀ ਪਾਹੁਲ ਛਕਾ ਕੇ
ਸਿੱਖ ਨੂੰ ਬਖਸ਼ੀ ਗੁਰ ਵਡਿਆਈ।
ਖ਼ਾਲਸਾ ਖਾਸ ਸਜਾਇਆ ਗੁਰ ਨੇ
ਬਾਣੀ ਬਾਣੇ ਸੰਗ ਰਲਾਈ।
ਕਲਗੀਧਰ ਦਾ ਰੂਪ ਖ਼ਾਲਸਾ
ਦਸਤਾਰ ਸੰਗ ਇਹਦੀ ਸ਼ਾਨ ਵਧਾਈ।
ਗੁਰ ਦਾ ਰੂਪ ਸੰਭਾਲਣ ਦੇ ਲਈ
ਸਿੱਖ ਸਦਾ ਬਾਣਾ ਅਪਨਾਏ।
ਨਿਆਰਾ ਸਿੰਘ ਸਦਾਵਣ ਦੇ ਲਈ
ਸਿੰਘ ਸੋਹਣੀ ਦਸਤਾਰ ਸਜਾਏ।

ਉਪਦੇਸ਼ ਗੁਰੂ ਜੋ ਦਿੱਤਾ ਸਾਨੂੰ
ਆ ਸਿੰਘਾ ਰਿਦੇ ਵਸਾ ਲਈਏ।
ਖ਼ਾਸ ਰੂਪ ਉਹਦਾ ਬਣਨ ਲਈ ਸਭ
ਸਿਰ ਤੇ ਦਸਤਾਰ ਸਜਾ ਲਈਏ।
ਉਸ ਇਸ਼ਟ ਵੀ ਸਾਨੂੰ ਬਣਾਇਆ ਸੀ
ਆਪਾ ਇਸ ਯੋਗ ਬਣਾ ਲਈਏ।
ਦਸਤਾਰ ਬਿਨਾਂ ਸਿੱਖ ਸੋਂਹਦਾ ਨਹੀਂ ਏ
ਅਸੀਂ ਸੋਹਣਾ ਰੂਪ ਬਣਾ ਲਈਏ।
ਸਿੱਖ ਨੂੰ ਸਰਦਾਰ ਬਨਾਵਣ ਦੇ ਲਈ
ਜਿਗਰ ਦੇ ਟੋਟੇ ਓਸ ਕੁਹਾਏ।
ਦਸਤਾਰ ਬਿਨਾਂ ਸਰਦਾਰੀ ਨਹੀਂ ਏ
ਕਿਉਂ ਨਾ ਸਿੱਖ ਦਸਤਾਰ ਸਜਾਏ।

ਆਉ ਪ੍ਰਣ ਅੱਜ ਕਰੀਏ ਸਾਰੇ
ਦਸਤਾਰ ਬਿਨਾਂ ਅਸਾਂ ਰਹਿਣਾ ਨਹੀਂ ਏ।
ਕੇਸ ਜੇ ਮੋਹਰ ਗੁਰਾਂ ਦੀ ਵੀਰੋ
ਦਸਤਾਰ ਜਿਹਾ ਕੋਈ ਗਹਿਣਾ ਨਹੀਂ ਏ।

ਗੁਰਾਂ ਦੇ ਸਿੱਖ ਅਖਵਾਉਣਾ ਜੇ ਹੈ
ਦਸਤਾਰ ਨੂੰ ਸਿਰ ਤੋਂ ਲਾਹੁਣਾ ਨਹੀਂ ਏ।
ਕੇਸ ਕਟਾ ਦਸਤਾਰ ਤਜਾ ਕੇ
ਲਾਲਾ ਕਦੇ ਕਹਾਉਣਾ ਨਹੀਂ ਏ।
ਕੱਟ ਕੇ ਫਾਹੀ ਗੁਲਾਮੀ ਦੀ ਉਸ
ਗਿੱਦੜਾਂ ਤੋਂ ਸਨ ਸ਼ੇਰ ਬਣਾਏ।
ਉਹਦੀ ਸ਼ਕਤੀ ਤਾਈਂ ਸੰਭਾਲਣ ਦੇ ਲਈ
ਸਿੰਘ ਕਿਉਂ ਨਾ ਸਿਰ ਦਸਤਾਰ ਸਜਾਏ।



# ਮਾਨਵ ਸ਼ਕਤੀ

ਮਾਨਵ ਇਸ ਸੰਸਾਰ ਦੇ ਅੰਦਰ
ਸਰਦਾਰੀ ਖ਼ੂਬ ਨਿਭਾਂਦਾ ਹੈ।
ਬਾਕੀ ਜੂਨਾਂ ਉੱਤੇ ਅਪਨਾ
ਪੂਰਾ ਰੋਅਬ ਜਮਾਂਦਾ ਹੈ।
ਪ੍ਰਕਿਰਤੀ ਦੇ ਹਰ ਅੰਗ ਦੇ ਕੋਲੋਂ
ਪੂਰਾ ਲਾਭ ਉਠਾਂਦਾ ਹੈ।
ਪਾਣੀ ਅੱਗ ਨੂੰ ਕਰ ਕੇ 'ਕੱਠਾ
ਅਪਨੀ ਸੇਵ ਕਰਾਂਦਾ ਹੈ।
ਹਾਥੀ ਵਰਗੇ ਪਸ਼ੂਆਂ ਨੂੰ ਵੀ
ਸੇਵਾਦਾਰ ਬਣਾਂਦਾ ਹੈ।
ਕਰੇ ਸਵਾਰੀ ਉਹਨਾਂ ਉੱਤੇ
ਸਭ ਨੂੰ ਦਾਸ ਬਣਾਂਦਾ ਹੈ।

ਮਾਨਵ ਨੂੰ ਮਾਂਗਤ ਨਾ ਆਖੋ
ਅਕਾਲ ਪੁਰਖ ਦਾ ਉਹ ਹੈ ਸਰੂਪ।
ਸਿਰਜਨਹਾਰ ਪ੍ਰਭੂ ਨੇ ਇਸ ਨੂੰ
ਸ਼ਕਤੀ ਬਖਸ਼ੀ ਅਤਿ ਅਨੂਪ।
ਹਰ ਥਾਂ ਪ੍ਰਭੂ ਦੀ ਜੋਤ ਵਿਆਪਕ
ਜੀਵ ਸਭਸ ਹਨ ਉਸਦਾ ਰੂਪ।
ਜਨਮ ਆਪਣਾ ਦੁਰਲਭ ਜਾਣੋਂ
ਭਾਲੋ ਅੰਦਰੋਂ ਹੀ ਉਹ ਭੂਪ।
ਜਾਤ ਪਾਤ ਦੇ ਭਰਮ ਤਿਆਗੋ
ਹਰ ਬੰਦੇ ਵਿਚ ਜੋਤ ਪਛਾਣੋ।
ਸਭ ਵਿਚ ਉਸਨੂੰ ਰਵਿਆ ਜਾਣੋ
ਕਰਨ ਬੁਰਾਈ ਕਦੇ ਨਾ ਠਾਣੋ।

ਸਿੱਖ ਨੂੰ ਗੁਰੂ ਬਣਾਇਆ ਐਸਾ
ਆਪ ਸਹਾਰੇ ਆਪ ਖਲੋਵੇ।
ਉਸਨੂੰ ਦਾਸ ਨਾ ਕਿਸੇ ਦਾ ਆਖੋ
ਅਪਨਾ ਸਵਾਮੀ ਆਪ ਉਹ ਹੋਵੇ।
ਦਾਸ ਹੋਵੇ ਤਾਂ ਗੁਰੂ ਦਾ ਹੋਵੇ
ਹੁਕਮ ਮੰਨ ਪੂਰਨ ਸਿੱਖ ਹੋਵੇ।
ਜਨਮ ਜਨਮ ਦੀ ਮੈਲ ਜੋ ਲੱਗੀ
ਗੁਰੂ ਗਿਆਨ ਸੰਗ ਉਸਨੂੰ ਧੋਵੇ।
ਸਿੱਖ ਨੇ ਸਿੱਖੀ ਸਿੱਖ ਕੇ ਗੁਰ ਤੋਂ
ਜੀਵਨ ਆਪਣਾ ਸਫ਼ਲ ਬਣਾਉਣਾ।
ਨਾਮ ਜਪਣਾ ਤੇ ਕਿਰਤ ਕਮਾਣੀ
ਵੰਡ ਛਕਣ ਦਾ ਨੇਮ ਨਿਭਾਉਣਾ।

ਮਾਨਵ ਰੂਪ ਨਿਖਾਰਨ ਦੇ ਲਈ
ਗੁਰੂ ਨਾਨਕ ਅਵਤਾਰ ਧਾਰਿਆ।
ਦੇਹੀ ਰੂਪ ਧਾਰ ਦਸ ਜਾਮੇ
ਸਿੱਖ ਰੂਪ ਨੂੰ ਖੂਬ ਨਿਖਾਰਿਆ।
ਨਾਨਕ ਰੂਪ ਗੋਬਿੰਦ ਰਾਏ ਨੇ
ਅਨੰਦਪੁਰ ਆਇਆਂ ਨੂੰ ਪੁਚਕਾਰਿਆ।
ਪਰਚਾ ਪਾਇਆ ਫੇਰ ਅਨੋਖਾ
ਪਰਖ ਕਰਨ ਲਈ ਫਿਰ ਲਲਕਾਰਿਆ।
ਦੋਧਾਰਾ ਖੰਡਾ ਧੂਹ ਕੇ ਗੁਰ ਨੇ
ਇੱਕ ਸੀਸ ਦੀ ਮੰਗ ਸੀ ਕੀਤੀ।
ਦਇਆ ਰਾਮ ਇਕ ਸਿੱਖ ਲਾਹੌਰੀ
ਸੀਸ ਦਿੱਤਾ ਪਰ ਸੀ ਨਾ ਕੀਤੀ।

ਚਾਰ ਵਾਰੀ ਗੋਬਿੰਦ ਗੁਰੂ ਫਿਰ
ਸੀਸ ਭੇਟ ਦੀ ਮੰਗ ਦੁਹਰਾਈ।

ਧਰਮਚੰਦ ਤੇ ਹਿੰਮਤ ਰਾਏ ਤਦ
ਆ ਗਏ ਸਾਹਵੇਂ ਸੀਸ ਝੁਕਾਈ।
ਮੁਹਕਮ ਚੰਦ ਤੇ ਸਾਹਿਬ ਰਾਏ ਫਿਰ
ਸੀਸ ਭੇਟ ਦੀ ਸ਼ਰਤ ਨਿਭਾਈ।
ਤੰਬੂ ਵਿਚ ਲਿਜਾ ਇਹ ਪੰਜੇ
ਸਤਿਗੁਰ ਜੀ ਸਿੰਘ ਰੂਪ ਦਿਵਾਈ।
ਫਿਰ ਪੰਜੇ ਨਵਰੂਪ ਧਾਰ ਕੇ
ਸੰਗਤ ਵਿਚ ਗੁਰ ਨਾਲ ਸੀ ਆਏ।
ਸੰਗਤ ਵੇਖ ਅਚੰਭਾ ਰਹਿ ਗਈ
ਗੁਰੂ ਤੇ ਸਿੱਖ ਇਕ ਰੂਪ ਦਿਖਾਏ।

ਫਿਰ ਪੰਜਾਂ ਨੂੰ ਖ਼ਾਲਸਾ ਕਹਿਕੇ
ਗੁਰੂ ਕਿਹਾ ਇਹ ਰੂਪ ਨੇ ਮੇਰਾ।
ਅੰਮ੍ਰਿਤ ਜਿਵੇਂ ਇਨ੍ਹਾਂ ਨੂੰ ਦਿੱਤਾ
ਅੰਮ੍ਰਿਤ ਲੈਣਾ ਹੱਕ ਹੈ ਮੇਰਾ।
ਇਹ ਨਾ ਨਿਰੇ ਸਿੱਖ ਨੇ ਮੇਰੇ
ਇਹ ਤਾਂ ਇਸ਼ਟ ਸੁਹਿਰਦ ਨੇ ਮੇਰਾ।
ਉਨ੍ਹਾਂ ਤੋਂ ਅੰਮ੍ਰਿਤ ਛਕ ਕਹਿੰਦੇ
ਮੈਂ ਹਾਂ ਸਿੱਖ ਗੁਰੂ ਇਹ ਮੇਰਾ।
ਅੰਤਰ ਨਹੀਂ ਕੋਈ ਸਾਡੇ ਅੰਦਰ
ਤੁਸੀਂ ਗੁਰੂ ਹੁਣ ਮੈਂ ਹਾਂ ਚੇਲਾ।
ਵਾਹੁ ਵਾਹੁ ਸੰਗਤ ਸਾਰੀ ਆਖੇ
ਆਪੇ ਗੁਰੂ ਤੇ ਆਪੇ ਚੇਲਾ।

ਪੰਜਾਂ ਨੂੰ ਫਿਰ ਸਿੰਘ ਆਖ ਕੇ
ਖ਼ਾਲਸਾ ਕਹਿ ਵਡਿਆਇਆ ਸਤਿਗੁਰ।
ਸੀਸ ਭੇਟ ਕਰ ਬਣੇ ਪਿਆਰੇ
ਆਪਣਾ ਰੂਪ ਦਿਵਾਇਆ ਸਤਿਗੁਰ।

ਦਾਤ ਅੰਮ੍ਰਿਤ ਦੀ ਦੇਵਣ ਦਾ ਹੁਣ
ਇਹਨਾਂ ਹੱਕ ਦਿਵਾਇਆ ਸਤਿਗੁਰ।
ਗੁਰ-ਗੱਦੀ ਗੁਰ ਗ੍ਰੰਥ ਬਿਰਾਜੇ
ਤਾਬੇ ਇਨ੍ਹਾਂ ਬਿਠਾਇਆ ਸਤਿਗੁਰ।
ਪੰਜਾਂ ਨੇ ਗੁਰ ਫਰਜ਼ ਨਿਭਾਉਣੇ
ਦਾਤ ਅੰਮ੍ਰਿਤ ਦੀ ਇਨ੍ਹਾਂ ਤੋਂ ਪਾਓ।
ਗ੍ਰੰਥ ਹਜ਼ੂਰੀ ਵਿਚ ਇਨ੍ਹਾਂ ਦੇ
ਗੁਰੂ ਰੂਪ ਵਿਚ ਦਰਸ਼ਨ ਪਾਓ।



# ਲਾਹੌਰ ਸ਼ਹਿਰ ਵਿਚ ਕਹਿਰ

ਸਾਡੇ ਗੁਰਾਂ ਸੀ ਸਾਨੂੰ ਕਹਿਆ
ਲਾਹੌਰ ਸ਼ਹਿਰ ਅਜਿਹਾ ਸ਼ਹਿਰ ਹੈ।
ਸਵਾ ਪਹਿਰ ਜਿੱਥੇ ਜ਼ਾਲਮਾਂ ਵੱਲੋਂ
ਹੁੰਦਾ ਰਿਹਾ ਨਿਤ ਕਹਿਰ ਹੈ।

ਪੰਜਵੇਂ ਗੁਰ ਨੇ ਏਸ ਸ਼ਹਿਰ ਵਿਚ
ਸੇਵਾ ਦਾ ਸੀ ਕੁੰਭ ਰਚਾਇਆ।
ਮਾਰੂ ਰੋਗਾਂ ਦੇ ਕਹਿਰ ਤੋਂ
ਰੋਗੀਆਂ ਤਾਈਂ ਅਰੋਗ ਕਰਾਇਆ।

ਸੇਵਾ ਉਨ੍ਹਾਂ ਦੀ ਭੁੱਲ ਗਏ ਹਾਕਮ
ਪਾਵਨਤਾ ਉਨ੍ਹਾਂ ਚਿੱਤ ਨਾ ਵਸਾਈ।
ਦੋਖੀਆਂ ਵੇਖ ਸਤਿਕਾਰ ਉਨ੍ਹਾਂ ਦਾ
ਵੈਰ ਭਾਵਨਾ ਹੋਰ ਵਧਾਈ।

ਮੁਗ਼ਲ ਬਾਦਸ਼ਾਹ ਰੋਹ ਵਿਚ ਆ ਕੇ
ਲਾਹੌਰ ਉਨ੍ਹਾਂ ਬੁਲਵਾਇਆ ਸੀ।
ਕਸ਼ਟ ਦੇਣ ਦੀ ਕਮੀ ਨ ਰਹਿ ਜਾਏ
ਐਸਾ ਹੁਕਮ ਸੁਣਾਇਆ ਸੀ।

ਹਤਿਆਰੇ ਚੰਦੂ ਤਾੜ ਕੇ ਮੌਕਾ
ਜ਼ੁਲਮ ਦੀ ਖਾਰੀ ਸਿਰ ਤੇ ਚਾਈ।
ਤਪਦੀ ਲੋਹ ਦੇ ਉੱਤੇ ਬਿਠਾ ਕੇ
ਗਰਮ ਰੇਤ ਤਨ ਤੇ ਵਰਸਾਈਂ।

ਦੇਗ ਉਬਲਦੀ ਵਿਚ ਉਬਾਲਿਆ
ਗੁਰ ਨੇ ਦੇਗ 'ਚ ਚੌਂਕੜਾ ਲਾਇਆ।

'ਤੇਰਾ ਕੀਆ ਮੀਠਾ ਲਾਗੇ'
ਕਹਿ ਕੇ ਨਾਮ ਦਾ ਜਾਪ ਕਰਾਇਆ।

ਮੀਆਂ ਮੀਰ ਨੂੰ ਕਿਸ ਨੇ ਆ ਕੇ
ਦੁੱਖਾਂ ਭਰੀ ਇਹ ਕਥਾ ਸੁਣਾਈ।
ਵਾਹੋਦਾਹੀ ਭੱਜਾ ਆਇਆ
ਆ ਕੇ ਪਾਈ ਹਾਲ ਦੁਹਾਈ।

ਗੁਰ ਜੀ ਮੇਰੀ ਜਿੰਦ ਨੂੰ ਲਾਹਨਤ
ਜੋ ਨਾ ਕੰਮ ਆਪ ਦੇ ਆਈ।
ਚਾਹੁੰਦਾ ਹਾਂ ਮੈਂ ਲਾਹੌਰ ਦਿੱਲੀ ਦੀ
ਦੇਵਾਂ ਇੱਟ ਨਾਲ ਇੱਟ ਖੜਕਾਈ।

ਜਿਸ ਸ਼ਹਿਰ ਵਿਚ ਕਹਿਰ ਇਹ ਹੋਇਆ
ਉਸਦੀ ਹੋਂਦ ਮਿਟਾਣੀ ਚਾਹਵਾਂ।
ਜਿਸ ਸ਼ਹਿਰ ਤੋਂ ਹੁਕਮ ਇਹ ਆਇਆ
ਉਸਨੂੰ ਮਿੱਟੀ ਵਿਚ ਮਿਲਾਵਾਂ।

ਗੁਰੂ ਅਰਜਨ ਨੇ ਵਰਜ ਦਿੱਤਾ ਸੀ
ਕਰਾਮਾਤ ਨ ਕੋਈ ਦਿਖਲਾਣਾ।
ਇਹ ਤਾਂ ਹੁਕਮ ਹੈ ਉਸ ਸੱਚੇ ਦਾ
ਹੁਕਮ ਨ ਅਸਾਂ ਨੇ ਹੈ ਉਲਟਾਣਾ।

ਸ਼ਾਂਤ ਰਹੋ ਤੇ ਭਾਣਾ ਮੰਨੋ
ਰਾਜ਼ੀ ਵਿਚ ਰਜ਼ਾ ਦੇ ਰਹਿਣਾ।
ਮਨ ਵਿਚ ਰੋਸ ਨ ਮੂਲੋਂ ਰੱਖੋ
'ਮਿੱਠਾ ਲਗੇ ਤੇਰਾ ਭਾਣਾ' ਕਹਿਣਾ।

ਜ਼ਾਲਮਾਂ ਦੁੱਖ ਵਧਾਵਣ ਦੇ ਲਈ
ਰਾਵੀ ਵਿਚ ਰੁੜ੍ਹਾਈ ਦੇਹੀ।
ਰਾਵੀ ਪ੍ਰੇਮ ਵਿਚ ਮਸਤਾਨੀ
ਕਹਿੰਦੀ : ਮਿਲਿਆ ਮੁਝ ਸਨੇਹੀ।

ਏਸ ਜ਼ੁਲਮ ਦੀ ਇਕ ਕਹਾਣੀ
ਹੋਰ ਸੁਨਾਣੀ ਚਾਹਵਾਂ।
ਕਈ ਵਰ੍ਹਿਆਂ ਪਿੱਛੋਂ ਜੋ ਬੀਤੀ
ਯਾਦ ਕਰਾਣੀ ਚਾਹਵਾਂ।

ਮੀਰ ਮੰਨੂ ਨੇ ਸਿੰਘਣੀਆਂ ਨੂੰ ਵੀ
ਅਪਨੀ ਜੇਲ੍ਹ 'ਚ ਕੈਦ ਕਰਾਇਆ।
ਉਨ੍ਹਾਂ ਦੇ ਜਿਗਰ ਦੇ ਟੋਟਿਆਂ ਨੂੰ ਸੀ
ਟੋਟੇ ਟੋਟੇ ਉਸ ਕਰਵਾਇਆ।

ਹਾਰ ਪਰੋ ਕੇ ਸਭਨਾਂ ਦੇ ਫਿਰ
ਮਾਵਾਂ ਦੇ ਸੀਨੇ ਲਟਕਾਇਆ।
ਪੱਥਰ ਦਿਲ ਸੀ ਐਸਾ ਉਸਦਾ
ਖਿੜ ਖਿੜ ਹੱਸੇ ਨਾਚ ਨਚਾਇਆ।

ਫਿਰ ਕੁਝ ਨੰਨ੍ਹੇ ਬਾਲਾਂ ਤਾਈਂ
ਨੇਜ਼ਿਆਂ ਵਿਚ ਸੀ ਓਸ ਪਰੋਇਆ।
ਮਾਵਾਂ ਦੀਆਂ ਝੋਲੀਆਂ ਵਿਚ ਸੁੱਟ ਕੇ
ਉਸਨੇ ਮਾਵਾਂ ਦਾ ਦਿਲ ਟੋਹਿਆ।

ਕੋਈ ਮਾਂ ਰੁੰਨੀ ਨ ਰੋਈ
ਕਿਸੇ ਨ ਦੁੱਖ ਦਾ ਵੈਣ ਸੁਣਾਇਆ।

ਅਪਣੀ ਅਮਾਨ ਸਾਂਭ ਲੈ ਦਾਤੇ
ਸਭ ਨੇ ਮੁੱਖ ਤੋਂ ਆਖ ਸੁਣਾਇਆ।

ਜੋ ਬਾਲਕ ਸਨ ਤੁਸਾਂ ਨੇ ਬਖਸ਼ੇ
ਪਹੁੰਚ ਗਏ ਤੇਰੇ ਦਰਬਾਰ।
ਤੇਰੇ ਸਨ, ਤੇਰੇ ਦਰ ਪਹੁੰਚੇ
ਲਵੀਂ ਸੰਭਾਲ ਉਨ੍ਹਾਂ ਕਰਤਾਰ।

ਸਵਾ ਸਵਾ ਮਣ ਪੀਸਣ ਉਹਨਾਂ
ਬਾਣੀ ਪੜ੍ਹਦਿਆਂ ਪੀਸ ਵਿਖਾਇਆ।
ਹੰਝੂ ਕਿਸੇ ਨਾ ਕੇਰਿਆ ਮੂਲੋਂ
ਸ਼ੁਕਰਾਨੇ ਦਾ ਬੋਲ ਸੁਣਾਇਆ।

ਏਸ ਕਹਿਰ ਦੇ ਵਾਂਗਰਾਂ ਨਿਤ ਦਿਨ
ਜ਼ਾਲਮ ਜ਼ੁਲਮ ਕਮਾਂਦੇ ਰਹਿ ਗਏ।
ਹਿਰਦੇ ਵਿਚ ਕੋਈ ਚੀਸ ਨ ਉੱਠੀ
ਚੱਕੀ ਜ਼ੁਲਮ ਚਲਾਂਦੇ ਰਹਿ ਗਏ।

ਏਦਾਂ ਗੁਰੂ ਤੇ ਗੁਰੂ ਦੇ ਸਿੰਘਾਂ
ਜ਼ੁਲਮ ਸਹੇ ਚਿੱਤ ਨਹੀਂ ਡੁਲਾਇਆ।
ਦੋ ਗਾਥਾਵਾਂ ਜੋ ਹਨ ਕਹੀਆਂ
ਇਹ ਤਾਂ ਜ਼ੁਲਮ ਦਾ ਰੂਪ ਵਿਖਾਇਆ।



# ਗਿਆਨੀ ਦਿੱਤ ਸਿੰਘ ਜੀ

ਦਸਮੇਸ਼ ਪਿਤਾ ਦਾ ਹੁਕਮ ਭੁਲਾ ਕੇ
ਸਿੱਖਾਂ ਅਪਨਾਈ ਜਦ ਬਿਪਰਨ ਗੀਤ।
ਹਰਿਮੰਦਰ ਦੀ ਪਰਿਕਰਮਾ ਅੰਦਰ
ਦੇਵੀ ਦੇਵ ਬਣਾ ਲਏ ਮੀਤ।
ਬਾਣੀ ਭੁੱਲੀ ਨਾਮ ਵਿਸਾਰਿਆ
ਬੁੱਤਾਂ ਦੇ ਸਨ ਬਣੇ ਪੁਜਾਰੀ।
ਰਹਿਤ ਰਹਿਣੀ ਨੂੰ ਤਜ ਸਿੱਖ ਮੁਖੀਏ
ਖੋ ਬੈਠੇ ਸਨ ਗੁਰ ਪ੍ਰਤੀਤ।

ਗੁਰ ਪ੍ਰਤੀਤ ਨੂੰ ਪਾਵਣ ਦੇ ਲਈ
ਦਿੱਤ ਸਿੰਘ ਜੀ ਰਣ ਵਿਚ ਆਏ।
ਜਿੰਦ ਤਲੀ ਤੇ ਧਰ ਕੇ ਉਹਨਾਂ
ਗੁਰ ਉਪਦੇਸ਼ ਸੰਦੇਸ਼ ਸੁਣਾਏ।
ਅਪਨੀ ਲਿਖਤ ਤੇ ਬੋਲਾਂ ਰਾਹੀਂ
ਦੋਸ਼ੀਆਂ ਦੇ ਸਭ ਵਾਰ ਸੀ ਰੋਕੇ।
ਪੰਥ ਦੀ ਕਰ ਅਗਵਾਈ ਡਟ ਕੇ
ਬੇੜੇ ਕੌਮ ਦੇ ਬੰਨੇ ਲਾਏ।

ਗੂੜ੍ਹੀ ਨੀਂਦ ਜਦ ਪੰਥ ਸੀ ਸੁੱਤਾ
ਦੋਖੀਆਂ ਵਾਰ ਕਰਾਰੇ ਕੀਤੇ।
ਉਪਦੇਸ਼ ਗੁਰੂ ਸਨ ਪੰਥ ਭੁਲਾਏ
ਬਿਪਰਵਾਦ ਨੇ ਲਾਏ ਪਲੀਤੇ।
ਅਗਿਆਨ ਅੰਧੇਰ 'ਚ ਭਟਕ ਰਿਹਾਂ ਨੂੰ
ਬਾਣੀ ਬੋਹਿਥ ਵਿਚ ਤੁਸਾਂ ਬਿਠਾਇਆ।
ਕਰਮ ਕਾਂਡ ਦਾ ਜਾਲ ਤੋੜ ਕੇ
ਭਰਮਾਂ ਤੋਂ ਆਜ਼ਾਦ ਸੀ ਕੀਤੇ।

ਸੱਚ ਦੀ ਟੇਕ ਤੁਸਾਂ ਸੀ ਪਕੜੀ
ਸੱਚ ਨਾਲ ਤੁਸਾਂ ਸਾਂਝ ਸੀ ਪਾਈ।
ਅੰਦਰ ਸੱਚ ਦੀ ਲਗਨ ਸੀ ਐਸੀ
ਸੱਚ ਪ੍ਰੇਮ ਵਿਚ ਉਮਰ ਬਿਤਾਈ।
ਸੱਚ ਝਲਕ ਜਿਸ ਕੋਲੋਂ ਮਿਲਦੀ
ਉਸਨੂੰ ਜਾ ਗਲਵਕੜੀ ਪਾਉਂਦੇ।
ਸੱਚ ਦੇ ਉਹਲੇ ਕੂੜ ਜੇ ਦਿੱਸਿਆ
ਅਲਵਿਦਾ ਕਹਿਣ ਵਿਚ ਢਿੱਲ ਨਾ ਲਾਈ।

ਸਮਾਜ ਆਰੀਆ ਸਮਝ ਸੁਧਾਰਕ
ਸਾਥ ਉਨ੍ਹਾਂ ਦਾ ਖ਼ੂਬ ਨਿਭਾਇਆ।
ਸੁਧਾਰ ਬ੍ਰਿਤੀ ਦੇ ਪਰਦੇ ਉਹਲੇ
ਪਾਖੰਡ ਫ਼ਰੇਬ ਜਦ ਨਜ਼ਰੀਂ ਆਇਆ।
ਪਿਆਰ ਸਿੱਖਾਂ ਦਾ ਪਾਵਣ ਵਾਲੇ
ਅੰਦਰੋਂ ਛੁਰੀ ਚਲਾਉਂਦੇ ਦਿੱਸੇ।
ਸਿੱਖੀ ਤਾਈਂ ਬਚਾਵਣ ਦੇ ਲਈ
ਸੱਚ ਦਾ ਝੰਡਾ ਤੁਸੀਂ ਝੁਲਾਇਆ।

ਸਤਯਾਰਥ-ਪ੍ਰਕਾਸ਼ ਦੇ ਉਹਲੇ
ਕੂੜ ਅੰਧੇਰ ਜਦ ਨਜ਼ਰੀਂ ਆਇਆ।
ਭਰੀ ਸਭਾ ਵਿਚ ਬੈਠ ਤੁਸਾਂ ਨੇ
ਕੂੜੇ ਸੱਚ ਦਾ ਪੋਲ ਖੁਲ੍ਹਾਇਆ।
ਅਗਿਆਨ ਗਿਆਨੀ ਸਿਰਜਕ ਦਾ ਤੁਧ
ਕੂੜ ਫ਼ਲਸਫ਼ਾ ਨੰਗਾ ਕੀਤਾ।
ਸੱਚ ਦੇ ਸਨਮੁਖ ਕੂੜ ਨਾ ਟਿਕਿਆ
ਸਿੱਖੀ ਦਾ ਤੁਧ ਮੁੱਖ ਉਜਲਾਇਆ।

ਅੱਜ ਫਿਰ ਪੰਥ ਗਾਫ਼ਲ ਹੈ ਹੋਇਆ
ਰਾਹੋਂ ਖੁੰਝ ਕੇ ਭਟਕ ਰਿਹਾ ਹੈ।
ਸਿੰਘ ਸਭਾ ਜਿਹੀ ਲਹਿਰ ਨੂੰ ਤਾਂਘੇ
ਨਿਸ਼ਕਾਮ ਸੇਵਕ ਲਈ ਤਰਸ ਰਿਹਾ ਹੈ।
ਕੌਮ ਦੀ ਵਾਗ ਸੰਭਾਲਣ ਦੇ ਲਈ
ਤੈਂ ਜੇਹਾ ਕੋਈ ਗਿਆਨੀ ਆਵੇ।
ਜੋ ਆਉਂਦਾ ਸੁਆਰਥ ਲਈ ਆਉਂਦਾ
ਚਰਨ ਭੇਖ ਦੇ ਪਰਸ ਰਿਹਾ ਹੈ।

ਗੂੜ੍ਹੀ ਨੀਂਦੇ ਜਦ ਤੂੰ ਸੁੱਤਾ
ਸਾਰੀ ਕੌਮ ਜਗਾਵਣ ਆਈ।
ਜਿਹੜੀ ਕੌਮ ਸੀ ਤੁਸਾਂ ਜਗਾਈ
ਅੱਜ ਉਹ ਰਿਣ ਚੁਕਾਵਣ ਆਈ।
ਪਰ ਤੇਰੇ ਦ੍ਰਿੜ੍ਹ ਇਰਾਦੇ ਸਾਹਵੇਂ
ਗਈ ਨਾ ਪੇਸ਼ ਕਿਸੇ ਦੀ ਮੂਲੋਂ।
ਹਿਰਦਾ ਤੇਰਾ ਗਿਆ ਨਾ ਟੁੰਬਿਆ
ਸੈਆਂ ਅੱਖੀਆਂ ਭਾਵੇਂ ਛਹਿਬਰ ਲਾਈ।

ਪਿਆਰੇ ਦਿੱਤ ਸਿੰਘ ਗੁਰੂ ਦੁਲਾਰੇ
ਸੌ ਬਰਸ ਤੈਨੂੰ ਸੁੱਤਿਆਂ ਹੋ ਗਏ।
ਕੌਮ ਨੂੰ ਦਿੱਤਾ ਪਿਆਰ ਅਮੁੱਲਾ
ਅੱਜ ਯਾਦ ਤੇਰੀ ਵਿਚ ਨੈਣ ਨੇ ਚੋ ਪਏ।
ਵਿਰੋਧ ਦੇ ਬਾਣ ਤੂੰ ਖਾਧੇ ਸੀਨੇ
ਪਰ 'ਹਾਏ' ਨਾ ਮੁਖੋਂ ਉਚਾਰੀ।
ਅਪਨਿਆਂ ਵੀ ਅਪਮਾਨ ਜੋ ਦਿੱਤਾ
ਖੇੜੇ ਵਿਚ ਸਭ ਰੋਸ ਲੁਕੋ ਲਏ।

ਨਾਜ਼ਕ ਏਸ ਸਮੇਂ ਦੇ ਅੰਦਰ

ਕਲਮ ਤੇਰੀ ਦੀ ਸ਼ਕਤੀ ਵਰਤੇ।
ਸ਼ਾਲਾ ਤੇਰੀਆਂ ਲਿਖਤਾਂ ਪੜ੍ਹ ਕੇ
ਸਾਡੀ ਹੋਸ਼ ਗਵਾਚੀ ਪਰਤੇ।
ਵਿਰਸੇ ਦਾ ਮੁੱਲ ਪਾ ਲਈਏ ਫਿਰ
ਸਿਰ ਉੱਚਾ ਕਰ ਤੁਰਨਾ ਸਿੱਖੀਏ।
ਉਪਦੇਸ਼ ਗੁਰੂ ਦਾ ਚਿੱਤ ਵਸਾਏ
ਗੁਰਮਤਿ ਹਿਰਦੇ ਸਦ ਹੀ ਪਰਤੇ।



## ਭਾਈ ਵੀਰ ਸਿੰਘ ਜੀ

ਕਲਾ ਅਦੁੱਤੀ ਦੀ ਲੈ ਸ਼ਕਤੀ
ਚਮਤਕਾਰ ਦਿਖਲਾਏ ਤੂੰ।
ਸਤ, ਸੁੰਦਰ ਦੀ ਵਿਜੈ ਕਰਾਈ
ਗੁਰ ਬਾਲਮ ਚਿਤਰ ਬਣਾਏ ਤੂੰ।
ਤਾਰ ਵਲਵਲੇ ਵਿੱਚ ਪਰੋਏ
ਹਾਰ ਬਿਜਲੀਆਂ ਲਹਿਰਾਂ ਦੇ।
ਮਟਕ ਹਿਲੋਰੇ ਦੇ ਵਿਚ ਰੰਗ ਕੇ
ਕੁਦਰਤ ਰੂਪ ਦਿਖਾਏ ਤੂੰ।

ਕੰਬਦੀ ਰਹੀ ਕਲਾਈ ਤੇਰੀ
ਵੀਣਾ ਪ੍ਰੀਤ ਵਜਾਈ ਤੂੰ।
'ਸਾਈਆਂ ਸਾਈਆਂ ਸਾਈਆਂ' ਵਾਲੀ
ਮਿੱਠੀ ਧੁਨੀ ਸੁਣਾਈ ਤੂੰ।
ਗੁਰਮਤਿ ਗਾਡੀ ਰਾਹ ਵਿਖਾਇਆ
ਗਿਆਨ ਦੇ ਦੀਪ ਜਗਾ ਦਿੱਤੇ।
ਪ੍ਰੇਮ ਲਹਿਰ ਤੇ ਲਏ ਹੁਲਾਰੇ
ਸਚਖੰਡੀ ਪੀਂਘ ਚੜ੍ਹਾਈ ਤੂੰ।

ਅਰਸ਼ੀ ਬਾਣੀ ਦਾ ਰੰਗ ਪਾ ਕੇ
ਰਾਗ, ਨਾ ਰਾਗ ਰਹਾਇਆ।
ਵਾਹਿਗੁਰੂ ਜੀ ਦਾ ਕੀਰਤਨ ਬਣਿਆ
ਜਾਦੂ ਅਸਰ ਕਰਾਇਆ।
ਮਨ ਨੂੰ ਮਨ ਤੋਂ ਚੁੱਕ ਕੇ ਇਹ ਫਿਰ
ਪਿਆਰ ਮੰਡਲ ਲੈ ਜਾਂਦਾ।
ਪਿਆਰ ਸੁਆਦ ਰਸ ਬਣ ਕੇ ਮਿੱਠਾ
ਸਾਈਆਂ ਮੇਲ ਕਰਾਇਆ।

ਹੋ ਗੁਣਵਾਨ ਨਿਰਮਾਨ ਹੈ ਰਹਿਣਾ

ਇਹ ਤੇਰੀ ਵਡਿਆਈ।

ਮਾਨ ਸਨਮਾਨ ਦੀ ਚਾਹ ਨਾ ਕੋਈ

ਹਉਮੈ ਤੇਰੇ ਨਿਕਟ ਨਾ ਜਾਈ।

ਗ੍ਰੰਥ ਰਾਹੀਂ ਅਭਿਨੰਦਨ ਹੋਇਆ

ਰੁਲਦੇ ਫਿਰਦੇ ਕਿਹਾ ਤਦ ਨਿਜ ਨੂੰ।

ਪੁਰਸਕਾਰ ਨਾ ਕੋਈ ਅਪਨਾਇਆ

ਉੱਚ ਡਿਗਰੀ ਵੀ ਤੁੱਛ ਜਣਾਈ।

ਉੱਚੀ ਹਿੰਮਤ ਉੱਚੇ ਆਸ਼ੇ

ਉੱਚ ਆਦਰਸ਼ ਦੇ ਪੂਰਨੇ ਪਾਏ।

ਉੱਚ ਜੀਵਨ ਦੇ ਵਾਹ ਕੇ ਨਕਸ਼ੇ

ਭੁੱਲਿਆਂ ਨੂੰ ਸਨ ਰਾਹ ਦਿਖਲਾਏ।

ਗੁਰੂਆਂ ਦੀ ਸਿੱਖਿਆ ਨੂੰ ਪਾ ਕੇ

ਘਾਲ ਸਿੱਖਾਂ ਜੋ ਘਾਲੀ।

ਸਿਰਜ ਕੇ ਤੁਧ ਇਤਿਹਾਸ ਉਨ੍ਹਾਂ ਦਾ

ਰਾਹ ਧੁੰਧਲੇ ਸਨ ਰੁਸ਼ਨਾਏ।

ਮਾਂ ਪੰਜਾਬੀ ਨੂੰ ਸਨ ਭੁੱਲ ਗਏ

ਧਰਤ ਪੰਜਾਬ ਦੇ ਜਾਏ।

ਗਵਾਰਾਂ ਦੀ ਕਹਿ ਬੋਲੀ ਇਸਨੂੰ

ਬ੍ਰਜਭਾਸ਼ਾ ਸੀ ਲਈ ਅਪਨਾਏ।

ਅਤਿ ਵਿਰੋਧ ਦੇ ਸਾਹਵੇਂ ਤੁਧ ਨੇ

ਮਾਂ ਨੂੰ ਗਲੇ ਲਗਾਇਆ।

ਮਿੱਠਤ ਸੁਹਜ ਸਰੂਪ ਓਸਦੇ

ਸਾਹਿਤ ਵਿਚ ਦਰਸਾਏ।

ਤੇਰੀ ਕਲਮ ਦੀ ਸ਼ਕਤੀ ਉਤੋਂ
ਘੁੰਮ ਘੁੰਮ ਬਲਿ ਬਲਿ ਜਾਂਦੇ ਹਾਂ।
ਮਾਨਵ ਪ੍ਰੇਮ ਪਟਾਰੀ ਉੱਤੇ
ਸ਼ਰਧਾ ਫੁੱਲ ਚੜ੍ਹਾਂਦੇ ਹਾਂ।
ਜੀਵਨ ਰੌਅ ਰੁਮਕਾਵਣ ਦੇ ਲਈ
ਅਥੱਕ ਘਾਲਣਾ ਘਾਲੀ ਤੂੰ।
ਤੇਰੀ ਘਾਲ ਤੋਂ ਵਾਰੇ ਜਾਈਏ
ਆਪਾ ਘੋਲ ਘੁਮਾਂਦੇ ਹਾਂ।

ਰਾਣੀ ਰਾਜ ਦੀ ਗਾਥਾ ਦੱਸ ਕੇ
ਗੁਰਮਤਿ ਦੀ ਦਿੱਤੀ ਸਿਖਲਾਈ।
ਸ਼ਹੀਦ ਅਨੋਖੇ ਸੂਰਤ ਸਿੰਘ ਦੀ
ਕਲਮ ਨਾਲ ਤਸਵੀਰ ਤੂੰ ਵਾਹੀ।
ਜੰਗਲਾਂ ਵਿਚ ਵੀ ਗੁਪਤ ਟਿਕਾਣੇ
ਸੰਗਤ ਗੁਰਸਿੱਖ ਜੋੜ ਵਿਖਾਂਦੇ।
ਵਿਲਕਣ ਬਿਰਹਾ ਵਿਚ ਪ੍ਰੇਮੀ
ਸ਼ਾਂਤ ਉਨ੍ਹਾਂ ਦੀ ਰੂਹ ਕਰਾਈ।

ਸਭ ਤੋਂ ਪਹਿਲਾ ਲਿਖਿਆ ਤੂੰ ਹੀ
ਮਹਾਂ ਕਾਵਿ ਸੀ ਇਕ ਮਹਾਨ।
ਬਾਣੀ ਦਾ ਦੁੱਧ ਰਿੜਕਿਆ ਐਸਾ
ਕੱਢਿਆ ਮੱਖਣ ਗੁਰਮਤਿ ਗਿਆਨ।
ਕੋਈ ਸਿਧਾਂਤ ਨਾ ਛਡਿਆ ਊਰਾ
ਨਕਸ਼ਾ ਬਿਰਹਾ ਕੁੱਠਿਆਂ ਵਾਹਿਆ।
ਦੈਵੀ ਤੇ ਸੰਸਾਰੀ ਗੁਣ ਸਭ
ਕੀਤੇ ਸਿੱਖੀ ਰਾਹੀਂ ਬਿਆਨ।



# ਭਗਤ ਪੂਰਨ ਸਿੰਘ ਜੀ

ਪਿੰਡ ਰਾਜੇ ਵਾਲ ਤਹਿਸੀਲ ਸਮਰਾਲਾ
ਸੀ ਉਹਨਾਂ ਦਾ ਜਨਮ ਸਥਾਨ।
ਸਿਬੂ ਮੱਲ ਮਹਿਤਾਬ ਕੌਰ ਘਰ
ਲਿਆ ਜਨਮ ਸੀ ਉਹਨਾਂ ਆਨ।
ਗੁਰੂਆਂ ਅਤੇ ਗੁਰਸਿੱਖਾਂ ਵਾਲੀਆਂ
ਗਾਥਾ ਸੁਣੀਆਂ ਅਤਿ ਮਹਾਨ।
ਸੇਵਾ ਨੂੰ ਆਦਰਸ਼ ਬਣਾ ਕੇ
ਪਿੜ ਵਿਚ ਉਤਰਿਆ ਸੇਵ ਕਮਾਨ।

ਇਕ ਰਾਤ ਗੁਰਦੁਆਰੇ ਰਹਿ ਕੇ
ਕੀਰਤਨ ਸੁਣ ਪ੍ਰਸ਼ਾਦਾ ਪਾਇਆ।
ਕਾਇਆਂ ਕਲਪ ਹੋ ਗਈ ਉਸਦੀ
ਸੇਵਾ ਦਾ ਉਸ ਕੁੰਭ ਰਚਾਇਆ।

ਡੇਰਾ ਸਾਹਿਬ ਰਹਿੰਦਿਆਂ ਉਸਨੂੰ
ਰੋਗੀ ਇਕ ਅਪਾਹਜ ਮਿਲਿਆ।
ਚਹੁੰ ਵਰ੍ਹਿਆਂ ਦਾ ਅਨਾਥ ਬਾਲ ਇਕ
ਉਸ ਵੇਖ ਉਸ ਮੁੱਖ ਸੀ ਖਿਲਿਆ।
ਇਨ੍ਹਾਂ ਵੀ ਉਸਨੂੰ ਗੋਦ ਲਿਆ ਜਦ
ਹਿਰਦਾ ਕੰਵਲ ਵਾਂਗ ਸੀ ਖਿਲਿਆ।
ਇੰਜ ਸਮਝਣ ਭੰਡਾਰ ਕਾਰੂੰ ਦਾ
ਵਾਹਿਗੁਰੂ ਬਖਸ਼ਿਸ਼ ਸੰਗ ਹੈ ਮਿਲਿਆ।

ਜਾਪੇ ਇੰਜ ਆਦਰਸ਼ ਪੂਰਨ ਦੀ
ਦਾਤ ਅਨੋਖੀ ਗੁਰੂ ਤੋਂ ਪਾਈ।
ਉਸਾਰਨਾ ਸੀ ਜੋ ਸੇਵਾ ਮੰਦਰ
ਆਧਾਰਸ਼ਿਲਾ ਉਹਦੀ ਗਈ ਰਖਾਈ।

ਅੰਮ੍ਰਿਤਸਰ ਸ਼ਹਿਰ ਵਿਚ ਉਸਨੇ
ਆਸ਼ਰਮ ਇਕ ਬਨਾਉਣਾ ਚਾਹਿਆ।
ਲੂਲ੍ਹੇ ਲੰਗੜੇ ਅਪਾਹਜ ਰੋਗੀਆਂ
ਨੂੰ ਉਸ ਵਿੱਚ ਟਿਕਾਉਣਾ ਚਾਹਿਆ।
ਇਕ ਤੋਂ ਹੋਈ ਆਰੰਭ ਸੀ ਸੇਵਾ
ਕਈ ਹੋਰਾਂ ਸੀ ਉਸ ਸ਼ਰਨ ਤਕਾਇਆ।
ਆਪੇ ਤਾਈਂ ਸਮਰਪਣ ਕਰਕੇ
ਅਪਾਹਜਾਂ ਨਾਲ ਸੰਬੰਧ ਬਣਾਇਆ।
ਗੂੰਗੇ ਬੋਲੇ ਲੰਗੜੇ ਲੂਲ੍ਹੇ
ਨਿਰਾਸ਼ ਨਾ ਕਿਸੇ ਕਰਾਇਆ ਉਸਨੇ।
ਮੰਗਤਿਆਂ ਵਾਂਗ ਦਰ ਦਰ ਤੋਂ ਮੰਗ ਕੇ
ਭੁੱਖਿਆਂ ਤਾਈਂ ਰਜਾਇਆ ਉਸਨੇ।

ਜਾਤ ਪਾਤ ਦਾ ਭੇਦ ਨਾ ਕੋਈ
ਜੋ ਆਵੇ ਉਸ ਗਲੇ ਲਗਾਵੇ।
ਤਨ ਦੇ ਕੱਪੜੇ ਰਹਿਣ ਅਧੂਰੇ
ਪਰ ਹੋਰਾਂ ਦਾ ਨੰਗ ਢਕਾਵੇ।
ਇਸਤ੍ਰੀ ਮਰਦ ਜਾਂ ਹੋਵੇ ਬਾਲਕ
ਸਭਨਾਂ ਦੀ ਉਹ ਲੋੜ ਪੁਗਾਵੇ।
ਜਤ ਵਾਲਾ ਜੀਵਨ ਸੀ ਉਸਦਾ
ਮ੍ਰਿਤਕ ਨਾਰ ਵੀ ਨਾ ਛੋਹ ਪਾਵੇ।
ਫੁੱਟ ਪਾਥਾਂ ਤੇ ਰੁੱਖਾਂ ਹੇਠਾਂ
ਰੋਗੀਆਂ ਤਾਈਂ ਸੰਭਾਲਿਆ ਉਸਨੇ।
ਵਰ੍ਹਿਆਂ ਬੱਧੀ ਇੱਕ ਰੋਗੀ ਨੂੰ
ਪਿੱਠ ਦੇ ਉੱਤੇ ਬਿਠਾਲਿਆ ਉਸਨੇ।

ਅਤਿ ਗਰੀਬੀ ਜੀਵਨ ਜੀ ਕੇ
ਮਾਂ ਨੇ ਪਿਆਰ ਜੋ ਉਸਨੂੰ ਦਿੱਤਾ।

ਲੋੜਵੰਦਾਂ ਨੂੰ ਪਿਆਰ ਕਰਨ ਦਾ
ਹਿਰਦੇ ਉਸ ਜਜ਼ਬਾ ਭਰ ਦਿੱਤਾ।
ਤਪਦਿਕ ਦੀ ਛੋਹ ਤੋਂ ਨਾ ਡਰਿਆ
ਪਿਆਰ ਦਿੱਤਾ ਉਸ ਸਭਨ ਅਮਿੱਤਾ।
ਸੇਵਾ ਕਰਦਿਆਂ ਤੱਕ ਕੇ ਉਸਨੂੰ
ਸਭ ਨੇ ਮਾਨ ਅਮਿਣਵਾਂ ਦਿੱਤਾ।
ਬੋਲ ਕੁਬੋਲ ਸਹਾਰੇ ਉਸਨੇ
ਆਦਰਸ਼ ਤੋਂ ਕਦੇ ਦੂਰ ਨਾ ਹੋਇਆ।
ਸੇਵਾ ਭਾਵ ਤੇ ਸਹਿਨ ਦੀ ਸ਼ਕਤੀ
ਨੂੰ ਉਸ ਹਿਰਦੇ ਵਿੱਚ ਸਮੋਇਆ।

ਚਹੁੰ ਵਰ੍ਹਿਆਂ ਦਾ ਲੂਲ੍ਹਾ ਬਾਲਕ
ਲਾਵਾਰਸ ਦੇਖ ਉਸ ਗੋਦ ਬਿਠਾਇਆ।
ਚੌਦਾਂ ਵਰ੍ਹੇ ਘਾਲਣਾ ਘਾਲੀ
ਬੋਹੜ ਹੇਠ ਸੀ ਡੇਰਾ ਲਾਇਆ।
ਨਿਆਸਰੇ ਅਤੇ ਅਪਾਹਜ ਰੋਗੀਆਂ
ਜਦ ਦਰਦ ਭਰੀ ਉਸ ਅੱਖ ਤਕਾਇਆ।
ਲੈ ਕੇ ਵਿੱਚ ਕਲਾਵੇ ਉਹਨਾਂ
ਜੀਵਨ ਦਾ ਸੀ ਅੰਗ ਬਣਾਇਆ।
ਅਨਾਥ ਜੀਤਾ ਜਦ ਉਸਦੀ ਗੋਦੀ
ਬੈਠਾ ਹੀ ਪਰਲੋਕ ਸਿਧਾਇਆ।
ਮ੍ਰਿਤਕ ਪੁੱਤ ਦੇ ਪਿਤਾ ਵਾਂਗ ਉਸ
ਰੋਂਦਿਆਂ ਹੰਝੂ ਮੀਂਹ ਵਰਸਾਇਆ।

ਹਿੰਦੂ ਮੁਸਲਿਮ ਸਿੱਖ ਈਸਾਈ
ਅਪਾਹਜ ਰੋਗੀ ਜੋ ਵੀ ਉਸ ਪਾਇਆ।
ਕਦੇ ਨਾ ਸੇਵਾ ਤੋਂ ਕਤਰਾਵੇ
ਮਲ ਮੂਤ੍ਰ ਵੀ ਨਿਤ ਚੁਕਾਇਆ।

ਪੱਗ ਕਛਹਿਰੇ ਤੋਂ ਬਿਨ ਉਸਨੇ
ਬਸਤ੍ਰ ਹੋਰ ਨਾ ਕੋਈ ਓਢਾਇਆ।
ਖੇਸੀ ਦੀ ਬੁੱਕਲ ਵਿਚ ਉਸਨੇ
ਮੀਲਾਂ ਮੀਲ ਸੀ ਰਸਤਾ ਗਾਹਿਆ।
ਭਾਂਤ ਭਾਂਤ ਦੀ ਸੇਵਾ ਜੋ ਉਸ
ਅਪਨੇ ਹੱਥਾਂ ਨਾਲ ਨਿਭਾਈ।
ਕਿਸੇ ਕਲਮ ਵਿਚ ਸ਼ਕਤੀ ਨਹੀਂ ਏ
ਅੱਖਰਾਂ ਵਿਚ ਉਹਨੂੰ ਬੰਨ੍ਹ ਦਿਖਾਈ।

ਪਾਗਲ ਪੁਰਸ਼ਾਂ ਇਸਤ੍ਰੀਆਂ ਦੇ ਲਈ
ਵੱਖਰਾ ਵਾਰਡ ਸੀ ਉਨ ਬਣਵਾਇਆ।
ਪਾਗਲਪਨ ਤੇ ਗੰਭੀਰ ਰੋਗਾਂ ਦਾ
ਹਸਪਤਾਲ ਇਲਾਜ ਕਰਵਾਇਆ।
ਇਸਤ੍ਰੀ ਪਤ ਦਾ ਰਾਖਾ ਬਣ ਕੇ
ਸਮਾਜ ਨਾਲ ਸੀ ਮੱਥਾ ਲਾਇਆ।
ਸਿੱਖੀ ਦਾ ਆਦਰਸ਼ ਹੈ ਸੇਵਾ
ਅਪਨੀਆਂ ਲਿਖਤਾਂ ਰਾਹੀਂ ਸਮਝਾਇਆ।
ਰਿਦੇ ਪਿਆਰ ਸੇਵਾ ਉਪਜਾਵੇ
ਸੁਪਨਿਆਂ ਤਾਈਂ ਸਾਕਾਰ ਕਰੇ ਉਹ।
ਅਪਨੇ ਅਤੇ ਬੇਗਾਨੇ ਵਿਚਲੀ
ਖਾਈ ਨੂੰ ਸਦ ਪਾਰ ਕਰੇ ਉਹ।

ਮਾਨਵ ਸੇਵਾ ਸੱਚੀ ਭਗਤੀ
ਭਗਤ ਇਸੇ ਵਿਚ ਮਸਤ ਨੇ ਰਹਿੰਦੇ।
ਜਿਹਬਾ ਨਾਮ ਤੇ ਹੱਥ ਸ਼ੁੱਭ ਕਰਨੀ
ਫਲ ਇੱਛਾ ਤੋਂ ਦੂਰ ਨੇ ਰਹਿੰਦੇ।
ਤਨ ਸੇਵਾ ਵਿਚ, ਮਨ ਨਿਹਕਾਮੀ
ਨਿਰਮਲ ਧਰਮ ਸਭ ਇਸਨੂੰ ਕਹਿੰਦੇ।

ਰਿਦਾ ਸ਼ੁੱਧ ਤੇ ਪਾਵਨ ਦ੍ਰਿਸ਼ਟੀ
ਸਮਾਧ ਸਥਿਤ ਉਹ ਇਸ ਵਿਚ ਰਹਿੰਦੇ।
ਦੁਖੀਆਂ ਦੇ ਦੁੱਖ ਦੂਰ ਕਰਨ ਹਿਤ
ਨਿਜ ਤਨ ਦੇ ਉਹ ਦੁੱਖ ਵਧਾਵਣ।
ਤਨ ਥੱਕੇ ਪਰ ਮਨ ਨਾ ਅੱਕੇ
ਰੂਹ ਵਿਚ ਐਸੀ ਸ਼ਕਤਿ ਬਨਾਵਣ।

ਪੂਰਨ ਭਗਤ ਦੇ ਵਾਂਗ ਹੀ ਪੂਰਨ
ਪੂਰਨ ਸਿੰਘ ਇਹ ਭਗਤ ਸੀ ਹੋਇਆ।
ਗ੍ਰਿਹਸਥ ਸੁਖ ਨਾ ਉਸ ਨੇ ਮਾਣੇ
ਜਗ ਨੂੰ ਉਸ ਇਕਤਾਰ ਪਰੋਇਆ।
ਓਸ ਬਣਾਇਆ ਆਸ਼ਰਮ ਜਿਹੜਾ
ਪਿੰਗਲਵਾੜਾ ਬਣ ਪ੍ਰਗਟ ਹੋਇਆ।
ਸੈਆਂ ਅਪਾਹਜ ਸੰਭਾਲੀ ਬੈਠਾ
ਬੇਅੰਤ ਰੋਗੀਆਂ ਭਾਈਂ ਸੰਜੋਇਆ।
ਸਕੂਲ ਪੜ੍ਹਾਈ ਸਮਾਪਤ ਕਰਕੈ
ਇਸ ਪਿੜ ਉਸ ਜਦ ਕਦਮ ਰਖਾਇਆ।
ਅੱਗੇ ਵਧਣਾ ਕਰਮ ਨਿੱਤ ਦਾ
ਪਿੱਛੇ ਵੱਲ ਕਦੇ ਝਾਤ ਨਾ ਪਾਇਆ।

ਸੜਕਾਂ ਦੇ ਕੰਢਿਆਂ ਤੇ ਬਹਿ ਕੇ
ਕੀਤੀ ਓਸ ਵਿਸ਼ਾਲ ਪੜ੍ਹਾਈ।
ਰਿਸ਼ਤੇਦਾਰ ਨਾ ਕੋਈ ਸੀ ਉਸਦਾ
ਸਭ ਸੰਗ ਰਿਸ਼ਤੇਦਾਰੀ ਪਾਈ।
ਦੁਖੀਆਂ ਨੂੰ ਤੱਕ ਜਗ ਵਿਚ ਉਸਨੇ
ਹਰ ਜੋਤੀ ਪ੍ਰਭ ਜੋਤ ਤਕਾਈ।
ਅਨਪੜ੍ਹ ਮਾਂ ਨੇ ਮਹਾਂਪੁਰਸ਼ਾਂ ਦੇ
ਧਰਮ ਦੇ ਨਿਯਮ ਸਨ ਓਸ ਸੁਣਾਈ।

ਇਹ ਸਭ ਕੁਝ ਉਸ ਰਿਦੇ ਵਸਾ ਕੇ
ਅਪਾਹਜ-ਸੇਵਾ ਆਦਰਸ਼ ਬਣਾਇਆ।
ਇਹ ਆਦਰਸ਼ ਪੂਰਨ ਹਿਤ ਉਸਨੇ
ਜੀਵਨ ਅਪਨਾ ਲੇਖੇ ਲਾਇਆ।

ਏਸ ਮਹਾਨ ਵਿਅਕਤੀ ਸਾਨੂੰ
ਸੇਵਾ ਦਾ ਜੋ ਰੂਪ ਦਿਖਾਇਆ।
ਇਸ ਤੋਂ ਛੁੱਟ ਆਦਰਸ਼ ਉਚੇਰਾ
ਮਾਨਵਤਾ ਦੇ ਤਾਈਂ ਸਿਖਾਇਆ।
ਸਾਦਾ ਖਾਣਾ, ਸਾਦਾ ਪਹਿਨਣ
ਸਾਦੇ ਢੰਗ ਜੀਊਣ ਸਮਝਾਇਆ।
ਸੰਜਮ ਵਾਲਾ ਜੀਵਨ ਜੀ ਕੇ
ਠਲ੍ਹ ਆਬਾਦੀ ਪਾਉਣ ਸਿਖਾਇਆ।
ਜਾਨਵਰਾਂ ਦੀ ਸਦ ਰੱਖਿਆ ਕਰੀਏ
ਰੁੱਖ ਨਾ ਕੱਟੀਏ, ਹੋਰ ਉਗਾਈਏ।
ਲਾਉਣੇ ਰੁੱਖ ਆਦਰਸ਼ ਹੈ ਉੱਚਾ
ਦੇਸ਼ ਨੂੰ ਇੰਜ ਖੁਸ਼ਹਾਲ ਬਣਾਈਏ।

## ਸੱਚੀ ਬਾਣੀ

ਭਵਜਲ ਵਿਚੋਂ ਕੱਢਣ ਜਾਣੇ
ਸਤਿਗੁਰ ਜੀ ਦੀ ਸੱਚੀ ਬਾਣੀ।
ਧੁਰ ਤੋਂ ਉਤਰੀ ਸਤਿਗੁਰ ਹਿਰਦੇ
ਰਸਨਾ ਤੋਂ ਗੁਰ ਆਖ ਵਖਾਣੀ।
ਕਵਿਤਾ ਸਮਝ ਨਾ ਇਸਨੂੰ ਵਾਚੋ
ਹੁਕਮ ਪ੍ਰਭੂ ਦਾ ਇਸਨੂੰ ਜਾਣੀਂ।
ਸੱਚ ਸੰਦੇਸ਼ ਹੈ ਇਸ ਵਿਚ ਰਚਿਆ
ਸੱਚੇ ਦੇਸ਼ ਪੁਚਾਵੇ ਬਾਣੀ।

ਇਸ ਬਾਣੀ ਵਿਚ ਰਤਨ ਅਮੋਲਕ
ਰਤਨਾਂ ਦੀ ਇਹ ਖਾਨ ਹੈ ਬਾਣੀ।
ਨਾਮ ਰਤਨ ਜੋ ਰਿਦੇ ਵਸਾਏ
ਉਸਨੂੰ ਤ੍ਰਿਪਤ ਕਰਾਵੇ ਬਾਣੀ।

ਸ਼ਾਂਤ ਸਮੁੰਦਰ ਇਸ ਨੂੰ ਜਾਣੋ
ਹਿਰਦਾ ਸ਼ਾਂਤ ਕਰਾਵੇ ਬਾਣੀ।
ਜਗਤ ਜਲੰਦੇ ਨੂੰ ਠਾਰਨ ਹਿਤ
ਅਮਲੀ ਪਾਠ ਪੜ੍ਹਾਵੇ ਬਾਣੀ।
ਨਿਰਬਲ ਨੂੰ ਬਲਵਾਨ ਹੈ ਕਰਦੀ
ਆਤਮ ਸ਼ਕਤਿ ਵਧਾਵੇ ਬਾਣੀ।
ਅੰਧ ਵਿਸ਼ਵਾਸ ਨੂੰ ਦੂਰ ਕਰਾਵੇ
ਸੱਚ ਦੀ ਸੂਝ ਕਰਾਵੇ ਬਾਣੀ।

ਤੱਤ ਗਿਆਨ ਇਹ ਗੁਰ ਸਮਝਾਇਆ
'ਬਾਣੀ ਗੁਰੂ, ਗੁਰੂ ਹੈ ਬਾਣੀ।'
ਸੁਰਤਿ ਨੂੰ ਚੇਲਾ ਸਦਾ ਬਣਾਵੋ
ਸ਼ਬਦ ਗੁਰੂ ਹੈ, ਗੁਰੂ ਦੀ ਬਾਣੀ।

ਸੱਚ ਦੇ ਰਾਹ ਤੇ ਟੁਰਨ ਸਿਖਾਏ
ਧੁਰ ਤੋਂ ਆਈ ਸੱਚੀ ਬਾਣੀ।
ਕਿਰਤ ਕਰੋ ਤੇ ਟੱਬਰ ਪਾਲੋ
ਧਰਮ ਦੀ ਕਿਰਤ ਸਿਖਾਵੇ ਬਾਣੀ।
ਨਿਆਂਕਾਰੀ ਸਦ ਸਿੱਖ ਉਹ ਹੁੰਦਾ
ਜੋ ਪੜ੍ਹੇ ਸੁਣੇ ਤੇ ਗਾਵੇ ਬਾਣੀ।
ਬੁਰਾ ਕਰਨ ਤੋਂ ਦੂਰ ਰਹਾਵੇ
ਸਿੱਖ ਨੂੰ ਦਇਆ ਸਿਖਾਵੇ ਬਾਣੀ।

ਇਕੋ ਪਿਤਾ ਦੇ ਸਾਰੇ ਪੁੱਤਰ
ਵਿੱਥਾਂ ਮੇਟ ਵਿਖਾਵੇ ਬਾਣੀ।
ਪ੍ਰੇਮ ਪਿਆਰ ਦਾ ਪਾਠ ਪੜ੍ਹਾਵੇ
ਵੈਰ ਦੇ ਭਾਵ ਮਿਟਾਵੇ ਬਾਣੀ।

ਪਸ਼ੂ ਬਿਰਤੀਆਂ ਵਾਲੇ ਮਾਨਵ
ਦੂਜੇ ਦਾ ਹੱਕ ਖੋਹਣਾ ਜਾਨਣ।
ਸਤ ਸੰਤੋਖ ਦਇਆ ਧਰਮ ਤਜ
ਗੱਲੀਂ ਬਾਤੀਂ ਮੋਹਣਾ ਜਾਨਣ।
ਗੁਰ ਵੀਚਾਰ ਤੇ ਸਿਖਿਆ ਗੁਰ ਦੀ
ਰਿਦੇ ਵਸਾਉਣੀ ਮੂਲ ਨਾ ਜਾਨਣ।
ਗੁਰ ਦੇ ਬੋਲ ਪਰ ਅੰਮ੍ਰਿਤ ਸਾਗਰ
ਮਨ ਦੀ ਮੈਲ ਨੂੰ ਧੋਣਾ ਜਾਨਣ।

ਜੈਸੀ ਸੰਗਤ ਤੈਸੀ ਰੰਗਤ
ਇਹ ਗੱਲ ਨਿਤ ਸਮਝਾਵੇ ਬਾਣੀ।
ਸਿੱਖ ਜਦ ਦੂਰ ਵਿਕਾਰੋਂ ਰਹਿੰਦੇ
ਨਾਮ ਦਾ ਰੰਗ ਚੜ੍ਹਾਵੇ ਬਾਣੀ।

ਸੱਚੇ ਪ੍ਰਭ ਨੇ ਸੱਚ ਸਿਰਜਿਆ
ਜਗ ਨੂੰ ਅਪਨਾ ਰੂਪ ਦਿਵਾਇਆ।

ਸ੍ਰਿਸ਼ਟਿ ਸਾਜ ਕੇ ਵਸਿਆ ਇਸ ਵਿਚ

ਅਪਨੇ ਲਈ ਇਕ ਮਹਲ ਬਣਾਇਆ।

ਬਲਿਹਾਰੀ ਕੁਦਰਤ ਵਸਿਆ ਕਹਿ ਕੇ

ਗੁਰੂ ਨਾਨਕ ਨੇ ਸੀ ਉਸ ਵਡਿਆਇਆ।

ਅਪਨਾ ਨਾਮ ਆਪ ਉਸ ਰਚਿਆ

ਆਪੇ ਅਪਨਾ ਆਪ ਉਪਾਇਆ।

ਕੁਦਰਤ ਦੇ ਹਰ ਕਿਣਕੇ ਅੰਦਰ

ਵਸਿਆ ਕਾਦਰ ਕਹਿ ਰਹੀ ਬਾਣੀ।

ਜੀਅ ਜੰਤ ਸਭ ਰੂਪ ਓਸਦਾ

ਜੋਤ ਦੇ ਦਰਸ ਕਰਾ ਰਹੀ ਬਾਣੀ।

ਕੁਦਰਤ ਦੇ ਵਿਚ ਕਾਦਰ ਵਸਿਆ

ਇਹ ਗੱਲ ਹਰ ਕੋਈ ਜਾਣੇ।

ਕਾਦਰ ਨੂੰ ਜੋ ਮਿਲਣਾ ਲੋਚੇ

ਉਹ ਕੁਦਰਤ ਤਾਈਂ ਪਛਾਣੇ।

ਕੁਦਰਤ ਦੇ ਰੰਗ ਮਾਣੇ ਜਿਹੜਾ

ਕਾਦਰ ਨੂੰ ਫਿਰ ਨਿਕਟ ਉਹ ਜਾਣੇ।

ਕੁਦਰਤ ਹੈ ਕਾਦਰ ਦਾ ਮੰਦਰ

ਇਸ ਮੰਦਰ ਪਹੁੰਚਣ ਉਹ ਜਾਣੇ।

ਕੁਦਰਤ ਦੇ ਸੰਗ ਜੁੜੇ ਜੋ ਬੰਦਾ

ਕਾਦਰ ਉਹਨੂੰ ਦਿਖਾਵੇ ਬਾਣੀ।

ਕਾਦਰ ਦਰਸ ਜੋ ਪਾਉਣਾ ਚਾਹੇ

ਕੁਦਰਤ ਨਾਲ ਮਿਲਾਵੇ ਬਾਣੀ।

ਮਾਨਵ ਵੀ ਹੈ ਅੰਗ ਕੁਦਰਤ ਦਾ

ਪਰ ਕੁਦਰਤ ਨਾਲੋਂ ਹੈ ਉਹ ਟੁੱਟਿਆ।

ਸੰਗ ਵਿਕਾਰਾਂ ਪ੍ਰੀਤ ਲਗਾ ਕੇ

ਦੈਵੀ ਗੁਣ ਸਭ ਉਸ ਤੋਂ ਛੁੱਟਿਆ।

ਗੁਣਾਂ ਬਾਝ ਨਾ ਭਗਤੀ ਹੋਵੇ
ਭਗਤਿ ਵਿਹੂਣਾ ਜੀਵਨ ਹੁੱਟਿਆ।
ਭਗਤਿ ਬਿਨਾਂ ਨਹੀਂ ਮਿਲਦਾ ਪ੍ਰੀਤਮ
ਮਿਲੇ ਬਾਝ ਹੈ ਮੂਲ ਤੋਂ ਟੁੱਟਿਆ।
ਅਪਨਾ ਮੂਲ ਪਛਾਣ ਤੂੰ ਬੰਦੇ
ਇਹ ਉਪਦੇਸ਼ ਦਏ ਨਿਤ ਬਾਣੀ।
ਜੋਤ ਸਰੂਪ ਹੋ ਭੁੱਲਿਆ ਫਿਰਦੈਂ
ਆਤਮ ਪੰਧ ਰੁਸ਼ਨਾਵੇ ਬਾਣੀ।

ਜੀਵਨ ਪੰਧ ਜੇ ਸਫਲ ਬਨਾਉਣਾ
ਪੜ੍ਹਦਾ ਰਹੀਂ ਨਿਤ ਗੁਰ ਦੀ ਬਾਣੀ।
ਪੜ੍ਹਨਾ ਹੀ ਨਹੀਂ ਗੁੜ੍ਹਨਾ ਵੀ ਹੈ
ਉਪਦੇਸ਼ ਗੁਰੂ ਦ੍ਰਿੜ੍ਹਾਵੇ ਬਾਣੀ।
ਨਾਮ ਅਮੋਲਕ ਹਿਰਦੇ ਵੱਸੇ
ਇਕ ਮਨ ਇਕ ਚਿਤ ਗਾਵੇਂ ਬਾਣੀ।
ਡੂੰਘੇ ਭਾਵ ਛਿਪੇ ਹਨ ਇਸ ਵਿਚ
ਗੁਣ ਸਾਗਰ ਇਹ ਸੱਚੀ ਬਾਣੀ।
ਚੁੱਭੀ ਮਾਰੇਂ ਇਸ ਸਾਗਰ ਵਿਚ
ਅਮੋਲ ਰਤਨ ਕੱਢ ਦੇਵੇ ਬਾਣੀ।
ਅਪਨਾ ਆਪ ਗਵਾਏ ਬਾਝੋਂ
ਸਮਝ ਨਾ ਸਕੇਂ ਭਾਵ ਤੂੰ ਬਾਣੀ।

ਅੰਮ੍ਰਿਤ ਦੀ ਧਾਰਾ ਸਮ ਮਿੱਠੀ
ਸਤਿਗੁਰ ਦੀ ਇਹ ਸੱਚੀ ਬਾਣੀ।
ਜੋ ਇਹ ਧਾਰਾ ਮੁੱਖ ਵਿਚ ਪਾਵੇ
ਮੁਕਤ ਦੁਆਰ ਲੈ ਜਾਵੇ ਬਾਣੀ।
ਗੁਰ ਉਪਦੇਸ਼ ਸੁਣਾਏ ਸਭ ਨੂੰ
ਪ੍ਰਭੂ-ਨਾਮ ਦ੍ਰਿੜਾਵੇ ਬਾਣੀ।

ਇਹ ਉੱਤਮ ਬੋਲ ਨੇ ਭਗਤ ਜਨਾਂ ਦੇ
ਕੋਈ ਵਿਰਲਾ ਸਿੱਖ ਵੀਚਾਰੇ ਬਾਣੀ।
ਅਦ੍ਰਿਸ਼ਟ ਅਗੋਚਰ ਤੱਕ ਪਹੁੰਚ ਕਰਾਏ
ਨਿਜ ਘਰ ਵਾਸ ਕਰਾਵੇ ਬਾਣੀ।
ਗੁਰ ਸ਼ਬਦਾਂ ਵਿਚ ਨਾਮ ਸਮੋਇਆ
ਰਸਨਾ ਰਾਹੀਂ ਜਪਾਵੇ ਬਾਣੀ।



# ਦਰਸ ਮਿਲਾਪ ਦੀ ਲੋਚਾ

ਗੁਰੂ ਨਾਨਕ ਦੀ ਸਿੱਖਿਆ ਨੂੰ ਅੱਜ
ਮੂਲੋਂ ਅਸੀਂ ਭੁਲਾ ਰਹੇ ਹਾਂ।
ਅੱਗ ਤ੍ਰਿਸ਼ਨਾ ਦੀ ਸਾੜੇ ਸਾਨੂੰ
ਲਬ ਕੁੱਤਾ ਰਿਦੇ ਵਸਾ ਰਹੇ ਹਾਂ।
ਠੱਗੀ ਕਰਨ ਤੋਂ ਮੂਲ ਨਾ ਡਰਦੇ
ਧਨ ਰਿਸ਼ਵਤ ਨਾਲ ਕਮਾਉਂਦੇ ਹਾਂ;
ਉੱਚੇ ਮੰਦਰ ਮਹਲ ਮੁਨਾਰੇ
ਮਨ ਇਹਨਾਂ ਵਿਚ ਲੁਭਾ ਰਹੇ ਹਾਂ।

ਨਾਮ ਬਿਨਾਂ ਜਲ ਕੋ ਨਹੀਂ
ਜੋ ਤ੍ਰਿਸ਼ਨਾ ਅਗਨ ਬੁਝਾਇ।
ਆਨ ਰਸਾਂ ਵਿਚ ਰਚ ਰਹੇ
ਨਿੱਤ ਤ੍ਰਿਸ਼ਨਾ ਵਧਦੀ ਜਾਇ।
ਜੇ ਚਾਹੇਂ ਸੁੱਖ ਸਹਜ ਤੂੰ
ਤਾਂ ਦੁਬਿਧਾ ਭਾਉ ਮਿਟਾਈਂ;
ਦੁਬਿਧਾ ਅਗਨ ਬਿਕਰਾਲ ਹੈ
ਮਨ ਮੂਰਖ ਅਗਨ ਜਲਾਇ।

ਬਾਣੀ ਨੂੰ ਗੁਰੂ ਥਾਪਿਆ ਸਤਿਗੁਰ
ਜਾਗਤ ਜੋਤ ਗੁਰੂ ਹੈ ਬਾਣੀ।
ਗੁਰੂ ਨਾਨਕ ਨੇ ਸ਼ਬਦ ਗੁਰ ਕਹਿਆ
ਸ਼ਬਦ ਰੂਪ ਗੁਰੂ ਹੈ ਬਾਣੀ।
ਗੁਰ ਬਾਣੀ ਵਿਚ ਪਾਰਸ ਸੱਤਾ
ਲੋਹਾ ਛੋਹੇ ਤਾਂ ਬਣ ਜਾਏ ਸੋਨਾ;
ਉਸੇ ਨੂੰ ਪ੍ਰਭ ਦੇ ਦਰਸ਼ਨ ਹੁੰਦੇ
ਜੋ ਹਿਰਦੇ ਵਿਚ ਵਸਾਏ ਬਾਣੀ।

ਸਮਰਥ ਪ੍ਰਭੂ ਦੀ ਓਟ ਲਏ ਬਿਨ
ਪ੍ਰਭ ਦੇ ਗੁਣ ਕਦੇ ਗਾਏ ਨਾ ਜਾਂਦੇ।
ਇਕ ਮਨ ਇਕ ਚਿੱਤ ਨਾਮ ਜਪੇ ਬਿਨ
ਸ਼ੁੱਭ ਗੁਣ ਰਿਦੇ ਵਸਾਏ ਨਾ ਜਾਂਦੇ।
ਭਾਉ ਬਿਨਾਂ ਕਦੇ ਹੋਏ ਨਾ ਭਗਤੀ
ਭਗਤਿ ਵਿਹੂਣਾ ਜੀਵਨ ਬਿਰਥਾ;
ਮਨ ਪ੍ਰੇਮ ਰੰਗ ਵਿਚ ਰੰਗੇ ਦੇ ਬਿਨ
ਦਰਸ ਪ੍ਰਭੂ ਦੇ ਪਾਏ ਨਾ ਜਾਂਦੇ।

ਦਰਸ਼ਨ ਦੀ ਮਨ ਲੋਚ ਘਨੇਰੀ
ਮਨ ਬਿਲਲ ਬਿਲਲ ਬਿਲਲਾਇ।
ਬਿਰਹਾ ਤੀਰਾਂ ਘਾਇਲ ਚਾ ਕੀਤਾ
ਕੋਈ ਹੈ ਜੋ ਮੇਲ ਕਰਾਇ।
ਬਿਸਮਿਲ ਹੋਏ ਦਿਲ ਮੇਰੇ ਤੇ
ਕੋਈ ਨਾ ਬੰਨ੍ਹੇ ਪੱਟੀ।
ਸਤਿਗੁਰ ਮਲ੍ਹਮ ਨਾਮ ਦੀ ਲਾਵੇ
ਫੱਟ ਮਿਲੇ ਪ੍ਰਭ ਮੇਲ ਕਰਾਏ।

ਸਤਿਗੁਰ ਦੇ ਉਪਦੇਸ਼ਾਂ ਨੂੰ ਜੇ
ਹਿਰਦੇ ਵਿਚ ਵਸਾ ਲਈਏ।
ਸਤਿ ਸੰਤੋਖ ਤੇ ਸਬਰ ਸਿਦਕ ਨੂੰ
ਜੀਵਨ ਅੰਗ ਬਣਾ ਲਈਏ।
ਇਹਨਾਂ ਗੁਣਾਂ ਨੂੰ ਰਿਦੇ ਵਸਾ ਕੇ
ਵਿਕਾਰ ਹਾਂ ਦੂਰ ਭਜਾ ਸਕਦੇ;
ਵਿਕਾਰਾਂ ਦੀ ਜੜ੍ਹ ਜਾਏ ਜੋ ਪੁੱਟੀ
ਸਹਜੇ ਨਾਮ ਧਿਆ ਲਈਏ।

ਗੁਰਮੁਖ ਜਨ ਸੱਚੇ ਵਣਜਾਰੇ
ਸੱਚ ਨਾਮ ਦਾ ਕਰਨ ਵਪਾਰ।
ਮਨਮੁੱਖਾਂ ਨੇ ਪਰ ਗਾਫ਼ਲ ਹੋ ਕੇ
ਮੂਲ ਮੱਤ ਨੂੰ ਦਿੱਤਾ ਵਿਸਾਰ।
ਕੂੜੇ ਲਾਲਚ ਲੱਗ ਰਹੇ ਨੇ
ਸੱਚ ਨਾ ਬੁੱਝਣ ਇਹ ਪਸੁ ਢੋਰ।
ਸੱਚ ਵੱਖਰ ਹੈ ਜਿਨ੍ਹਾਂ ਵਣਜਿਆ
ਸੋ ਸਭ ਜਾਵਣ ਭਵਜਲ ਪਾਰ।

ਭਿੰਨੀ ਭਿੰਨੀ ਰੈਣ ਸੁਹਾਵੀ
ਗਗਨ ਦੇ ਉੱਤੇ ਚਮਕਣ ਤਾਰੇ।
ਕਾਦਰ ਦੀ ਕੁਦਰਤ ਮਨ ਮੋਹਣੀ
ਭਗਤ ਜਨਾਂ ਨੂੰ ਮਿਲਣ ਹੁਲਾਰੇ।
ਨਾਮ ਖੁਮਾਰੀ ਚੜ੍ਹੀ ਉਨ੍ਹਾਂ ਨੂੰ
ਸੁੰਦਰ ਸੇਜ ਨਾ ਮਨ ਨੂੰ ਭਾਵੇ;
ਸਾਚੀ ਲਿਵ ਲਾਗੀ ਹੈ ਭੀਤਰ
ਪ੍ਰਭ ਪ੍ਰੇਮ ਤੋਂ ਜਾਵਣ ਵਾਰੇ।

ਸੱਚੇ ਗੁਰ ਦੀ ਸੱਚੀ ਬਾਣੀ
ਅੰਮ੍ਰਿਤ ਵੇਲੇ ਉੱਠ ਜੋ ਗਾਵੇ।
ਰਸਨਾ ਵਿਚ ਰਸ ਭਰਿਆ ਜਿਹੜਾ
ਕਿਣਕਾ ਕਿਣਕਾ ਵੰਡ ਉਹ ਖਾਵੇ।
ਹਿਰਦਾ ਪਾਵਨ ਹੋਵੇ ਉਸਦਾ
ਰਸ ਦਾ ਝਰਨਾ ਫੁੱਟ ਪਵੇ ਤਦ;
ਰਸੀਆ ਬਣ ਉਹ ਰਸ ਸਦ ਮਾਣੇ
ਹੋਰਾਂ ਹਿਰਦੇ ਰਸ ਉਹ ਪਾਵੇ।

ਪ੍ਰਭੂ ਪਿਆਰ ਜਿਸ ਹਿਰਦੇ ਵੱਸੇ

ਉਸਦੀਆਂ ਸਭ ਭੁੱਖਾਂ ਮਿਟ ਜਾਵਣ।
ਜਿਸਨੇ ਹਿਰਦੇ ਨਾਮ ਵਸਾਇਆ
ਦੂਖ ਦਰਦ ਉਸ ਨਿਕਟ ਨਾ ਆਵਣ।
ਨਾਮ ਹੈ ਸਭ ਰੋਗਾਂ ਦਾ ਦਾਰੂ
ਇਹ ਦਾਰੂ ਜਿਸ ਜੀਵ ਹੈ ਭਾਇਆ।
ਸਰਬ ਰੋਗ ਉਸ ਮਾਨੁਖ ਸੰਦੇ
ਨਾਮ ਅਉਖਧ ਸੰਗ ਹੋਂਦ ਮਿਟਾਵਣ।

ਉਸਦੀ ਬਖਸ਼ਿਸ਼ ਬਾਝੋਂ ਬੰਦਾ
ਭਰਮਾਂ ਵਿਚ ਸਦ ਫਸਿਆ ਰਹਿੰਦਾ।
ਝੂਠੀ ਮਾਇਆ ਦੇ ਵਿਚ ਰਚ ਕੇ
ਸੱਚ ਬੋਲ ਕਦੇ ਮੁੱਖੋਂ ਨਾ ਕਹਿੰਦਾ।
ਕਿਰਪਾ ਕਰਕੇ ਜੋ ਸਤਿਗੁਰ ਪਿਆਰਾ
ਨਾਮ ਜਾਪ ਕਰੇ ਤਦ ਬੰਦਾ;
ਨਾਮ ਜਪੇ ਤਾਂ ਸਭ ਸੁਖ ਪਾਵੇ
ਸੱਚ ਪ੍ਰਭੂ ਦੀ ਗੋਦ ਉਹ ਬਹਿੰਦਾ।

ਜਗਤ ਜੀਵ ਹੈ ਦੁੱਖਾਂ ਗ੍ਰਸਿਆ
ਜਨਮ ਜਨਮ ਦਾ ਦੁੱਖ ਉਸ ਲੱਗਾ।
ਸੱਚਾ ਵੈਦ ਗੋਬਿੰਦ ਗੁਰੂ ਹੈ
ਜਿਸ ਦਿੱਤਾ ਦਾਰੂ ਸ਼ਬਦ ਹੈ ਸੱਚਾ।
ਨਾਮ ਅਉਖਧ ਉਹ ਜਦ ਮੁੱਖ ਪਾਵੇ
ਜਮਾਂ ਦੀ ਫਾਹੀ ਤਤਛਿਨ ਕੱਟੇ;
ਆਤਮਾ ਹੋਏ ਸੁਤੰਤ੍ਰ ਤਦ ਹੀ
ਗੁਰਾਂ ਦੀ ਚਰਨੀਂ ਜਦ ਉਹ ਲੱਗਾ।



# ਸਾਚਾ ਧਨ ਗੁਰਮਤੀ ਪਾਏ

ਮਨੁੱਖ ਦਾ ਸੁਭਾਉ ਐਸਾ ਕਰ ਜਾਣੋ
ਹੋਰਾਂ ਨੂੰ ਉਪਦੇਸ਼ ਸੁਣਾਵੇ।
ਪੜ੍ਹਦਾ ਰਹੇ ਨਿਤ ਗ੍ਰੰਥ ਮਹਾਨ
ਸੱਚ ਉਪਦੇਸ਼ ਪਰ ਰਿਦ ਨਾ ਵਸਾਵੇ।
ਗਿਆਨ ਜੋ ਪੜ੍ਹੀਏ ਵਿਚ ਗ੍ਰੰਥਾਂ
ਮਨੋਰਥ ਉਸਦਾ ਮਨ ਸਮਝਾਉਣਾ।
ਪਰ ਮਨ ਰਹਿੰਦਾ ਗਿਆਨ ਵਿਹੂਣਾ
ਅਗਿਆਨ-ਮਤਾ ਮਨ ਘਾਲ ਨਾ ਕਮਾਵੇਂ।

ਜਦ ਤੱਕ ਅਪਨੀ ਬੁਧਿ ਮਨ ਰੱਤਾ
ਆਤਮ ਬਲ ਨਾ ਗ੍ਰਹਿਣ ਕਰੇ।
ਗੁਰ ਉਪਦੇਸ਼ ਸੰਗ ਬੁਧਿ ਵਸ ਆਵੇ
ਰਾਮ ਰਸ ਬੁਧਿ ਗ੍ਰਹਿਣ ਕਰੇ।
ਰਤਨ ਜਵੇਹਰ ਜੋ ਕਾਇਆਂ ਅੰਦਰ
ਗੁਰ ਸਿਖਿਆ ਬਿਨ ਦਰਸ ਨਾ ਪਾਵੇ।
ਸਤਿਗੁਰ ਲਈ ਸ਼ਰਧਾ ਮਨ ਉਪਜੇ
ਸ਼ੁਭ ਗੁਣ ਸਿੱਖ ਤਦ ਗ੍ਰਹਿਣ ਕਰੇ।

ਹਰਿ ਧਨ ਰਤਨ ਜਵੇਹਰ ਮਾਣਕ
ਸੱਚ ਪ੍ਰਭੂ ਤੋਂ ਇਹ ਧਨ ਪਾਈਏ।
ਗੁਰ ਸੱਚਾ ਉਪਦੇਸ਼ ਸੁਣਾਵੇ
ਤਦ ਹੀ ਇਹ ਧਨ ਰਿਦੇ ਵਸਾਈਏ।
ਇਸ ਧਨ ਸੰਗ ਧਨੀ ਜੋ ਹੋਇਆ
ਧਨ ਦੀ ਵੰਡ ਕਰਾ ਨਹੀਂ ਸਕਦਾ।
ਜੇ ਮਨ ਵਿਚ ਹੈ ਸਤਿਗੁਰ ਸ਼ਰਧਾ
ਧਨ ਸੱਚਾ ਸਤਿਗੁਰ ਤੋਂ ਪਾਈਏ।

ਦੁਬਿਧਾ ਰੋਗ ਵੱਡਾ ਹੈ ਭਾਰੀ
ਮਨਮੁਖ ਰੋਗ ਗ੍ਰਸਤ ਨੇ ਰਹਿੰਦੇ।
ਉਨ ਰਿਦੇ ਟਿਕਾਉ ਕਦੇ ਨਾ ਆਵੇ
ਤ੍ਰਿਸ਼ਨਾ ਅਗਨ ਨਿਤ ਸੜਦੇ ਰਹਿੰਦੇ।
ਸੱਚ ਨਿਧਾਨ ਜੇ ਹੋਏ ਪ੍ਰਾਪਤ
ਸੁੱਖ ਸਦੀਵੀ ਪਾਇਆ ਜਾਂਦੈ;
ਨਾਮ ਰਸ ਜਿਨ ਹਿਰਦੇ ਵੱਸੇ
ਦੁਬਿਧਾ ਰੋਗ ਤੋਂ ਦੂਰ ਉਹ ਰਹਿੰਦੇ।

ਇਹ ਧਨ ਸੱਚਾ ਸਦਾ 'ਹੀ ਸਾਚਾ
ਪਾਵਨ ਹਿਰਦੇ ਸੱਚ ਸਮਾਏ।
ਸਤਿਗੁਰ ਸੱਚਾ ਨਾਮ ਦਾ ਦਾਤਾ
ਗੁਰਸਿੱਖ ਹਿਰਦੇ ਨਾਮ ਵਸਾਏ।
ਇਹ ਧਨ ਪਾ ਕੇ ਧਨੀ ਜੋ ਬਣਿਆ
ਨਾਮ ਧਨ ਰੱਖੇ ਸਦ ਅੰਦਰ;
ਨਾਮ ਦੀ ਦਾਤ ਮਿਲੇ ਉਸ ਪ੍ਰਾਣੀ
ਸਤਿਗੁਰ ਪ੍ਰੀਤ ਜੋ ਰਿਦੇ ਵਸਾਏ।

ਇਹ ਧਨ ਰਤਨ ਜਵੈਹਰ ਮਾਣਕ
ਸਤਿਗੁਰ ਤੋਂ ਜਿਸ ਮਿਲੇ ਭੰਡਾਰ।
ਸਦਾ ਅਨੰਦ ਮਾਣਦਾ ਗੁਰਮੁਖ
ਉਸ ਭਰੇ ਭੰਡਾਰ ਹਨ ਅਪਰ ਅਪਾਰ।
ਮਾਂਗਤ ਬਣ ਜੇ ਲੈਣਾ ਚਾਹੀਏ
ਸਾਚਾ ਧਨ ਨਾ ਹੋਏ ਪ੍ਰਾਪਤ;
ਸਤਿਗੁਰ ਸਾਜਣ ਮੀਤ ਬਣਾਇਆਂ
ਹੋਈਏ ਇਸ ਧਨ ਭਾਗੀਦਾਰ।
ਸਾਧ ਸੰਗਤ ਵਿਚ ਨਿਰਮਲ ਹੋਈਏ
ਨਾਮ ਪ੍ਰਭੂ ਹੋਏ ਪ੍ਰਾਣ ਆਧਾਰ।

ਮਨ ਦੀ ਮੈਲ ਸਿਮਰਨ ਸੰਗ ਉਤਰੇ
ਪ੍ਰੇਮ ਪਦਾਰਥ ਨਾਮ ਅਪਾਰ।
ਨਾਮ ਸੰਗ ਜਿਸ ਪ੍ਰੀਤ ਲਗਾਈ
ਸਤਿਗੁਰ ਦਾ ਉਸ ਪੂਰ ਗਿਆਨ;
ਨਾਮ ਦੇ ਧਾਰੇ ਜੀਵ ਨੇ ਸਾਰੇ
ਨਾਮ ਕਰਾਵੇ ਭਵਜਲ ਪਾਰ।



# ਸਤਿਗੁਰ ਦਾਤਾ ਨਾਮ ਦਾ

ਇਹ ਤਨ ਹੈ ਉਪਜਾਊ ਧਰਤੀ
ਮਨ ਹਾਲੀ ਕਿਰਸਾਣੀ ਕਰਦਾ।
ਨਾਮ ਬੀਜ ਜਿਸ ਪੱਲੇ ਹੋਏ
ਇਸ ਧਰਤੀ ਵਿਚ ਉਸਨੂੰ ਧਰਦਾ।
ਸੰਤੋਖ ਸੁਹਾਗਾ ਫੇਰ ਕੇ ਉਸਦੀ
ਲਾ ਕੇ ਵਾੜ ਫਿਰ ਰੱਖਿਆ ਕਰੀਏ;
ਭਰਪੂਰ ਫਸਲ ਤਦ ਉਸਦੀ ਵੇਖੋ
ਵੰਡ ਉਸਦੀ ਫਿਰ ਕੋਈ ਨਾ ਕਰਦਾ।

ਕਿਸੇ ਕੋਲ ਇਸ ਧਨ ਨੂੰ ਤੱਕ ਕੇ
ਈਰਖਾ ਦਵੈਸ਼ ਕਰ ਸਕੇ ਨਾ ਕੋਈ।
ਜੇ ਕੋਈ ਕਰਨ ਬਖੀਲੀ ਚਾਹੇ
ਪੇਸ਼ ਓਸਦੀ ਜਾਏ ਨਾ ਕੋਈ।
ਰਲ ਮਿਲ ਇਸ ਨੂੰ ਖਰਚੋ ਖਾਓ
ਘਟਦਾ ਨਹੀਂ ਨਿੱਤ ਵਧਦਾ ਜਾਏ;
ਸ਼ਰੀਕ ਬਣੇ ਇਸ ਧਨ ਜੇ ਕੋਈ
ਕਰ ਨਾ ਸਕੇ ਕੋਈ ਵੰਡ ਵੰਡੋਈ।

ਵਡਭਾਗੀ ਜਨ ਗੁਰ ਦਰਸ਼ ਸਮਝਾਵਣ
ਸਤਿਗੁਰ ਮਿਲੇ ਅੰਧੇਰਾ ਜਾਏ।
ਸਤਿਗੁਰ ਨਾਮ ਦ੍ਰਿੜਾਏ ਜਿਸ ਹਿਰਦੇ
ਹਿਰਦੇ ਨਾਮ ਦਾ ਵਾਸ ਕਰਾਏ।
ਸੱਚ ਨਾਮ ਜਿਸ ਹਿਰਦੇ ਵੱਸਿਆ
ਮੇਲ ਪ੍ਰਭੂ ਸੰਗ ਉਸਦਾ ਹੋਵੇ;
ਸਤਿਗੁਰ ਨਾਮ ਆਧਾਰ ਨਿੱਤ ਬਖਸ਼ੇ
ਗੁਰਮੁਖ ਹਰਿ ਸਿਉ ਰਹਿਣ ਸਮਾਏ।

ਸਤਿਗੁਰ ਨਾਲ ਪਿਆਰ ਜੇ ਹੋਵੇ
ਮੇਲ ਤਾਂਘ ਨਿਤ ਮਨ ਤੜਫਾਏ।
ਸਤਿਗੁਰ ਦਰਸ ਪਾਈਏ ਵਡਭਾਗੀ
ਸਤਿਗੁਰ ਸੱਚ ਨਾਮ ਦ੍ਰਿੜਾਏ।
ਜਿਸ ਹਿਰਦੇ ਸਤਿਗੁਰ ਨਾਮ ਦ੍ਰਿੜਾਇਆ
ਹਰਿ ਪ੍ਰਭ ਸੰਗ ਉਸ ਮੇਲ ਹੈ ਹੋਇਆ;
ਹੇ ਮਨ ਮੇਰੇ ਚਿੱਤ ਜੋੜ ਨਾਮ ਵਿਚ
ਨਾਮ ਹੀ ਮੋਖ ਦੁਆਰ ਪਹੁੰਚਾਏ।

ਸਤਿਗੁਰ ਦਾਤਾ ਨਾਮ ਦਾ
ਜਿਸ ਦੇਵੇ ਨਾਮ ਤ੍ਰਿਪਤ ਹੋਇ ਜਾਏ।
ਸੱਚੀ ਟੇਕ ਹਰਿ ਨਾਮ ਨੂੰ ਜਾਣੋ
ਸਤਿਗੁਰ ਸੰਗ ਪ੍ਰੀਤ ਸਦ ਲਾਏ।
ਬਾਣੀ ਹੀ ਸਤਿਗੁਰ ਹੈ ਸਾਚਾ
ਸੱਚ ਨਾਮ ਬਾਣੀ ਤੋਂ ਪਾਈਏ;
ਨਾਮ ਨੂੰ ਰਿਦੇ ਵਸਾਉਣ ਦੀ ਲੋਚਾ
ਬਾਣੀ ਸੰਗ ਰਿਦ ਪ੍ਰੀਤ ਵਸਾਏ।

ਦਰਸ ਪਿਆਰ ਜਿਸ ਰਿਦੇ ਵਸਾਏ
ਸੱਚ ਦੀ ਭਾਲ ਉਹ ਨਿੱਤ ਕਰੇ।
ਸੱਚ ਨਾਲ ਜੋ ਪਿਆਰ ਕਰੇ ਸਦ
ਹੋਰਤ ਕਿਤੇ ਨਾ ਧਿਆਨ ਧਰੇ।
ਅਕਾਲ ਪੁਰਖ ਦੀ ਪ੍ਰੇਮਾ ਭਗਤੀ
ਇਹ ਹੀ ਸੱਚ ਦੀ ਭਾਲ ਹੈ ਸੱਚੀ;
ਜੋ ਜਨ ਪ੍ਰਭੂ ਪਿਆਰ ਸੰਗ ਰੱਤਾ
ਸਦ ਸੱਚ ਨਾਮ ਅਭਿਆਸ ਕਰੇ।

ਦਰਸ ਪਿਆਸ ਬੁਝਾਵਣ ਦਾਰੂ
ਗੁਰੂ ਦੁਆਰਿਓਂ ਪਾਇਆ ਜਾਂਦੈ।
ਨਾਮ ਅੰਮ੍ਰਿਤ ਅਉਖਧ ਹੈ ਪੂਰਾ
ਪੰਜਾਂ ਤੋਂ ਦ੍ਰਿੜਾਇਆ ਜਾਂਦੈ।
ਅਭਿਆਸੀ ਜਨ ਜਦ ਸ਼ਬਦ ਬਿਲੋਵਨ
ਮੱਥ ਮੱਥ ਮੱਖਣ ਨਾਮ ਕਢਾਂਦੇ;
ਇਹ ਮੱਖਣ ਜੋ ਗੁਰਮੁਖ ਭੁੰਚੇ
ਦਰਸ ਪਿਆਸ ਬੁਝਾਇਆ ਜਾਂਦੈ।

ਆਦਿ ਤੋਂ ਹੀ ਪ੍ਰਭ ਸੱਚਾ ਜਾਣੋ
ਦਰਸ਼ਨ ਉਸਦਾ ਸੱਚਾ ਸਦ ਹੀ।
ਗੁਰਮੁਖ ਜਨਾਂ ਦੇ ਹਿਰਦੇ ਅੰਦਰ
ਦਰਸ਼ਨ ਲੋਚ ਸਮਾਵੇ ਸਦ ਹੀ।
ਗੁਰ ਸ਼ਬਦ ਕਮਾਈ ਕਰਦੈ ਜੋ ਜਨ
ਘਾਲ ਓਸਦੀ ਥਾਇਂ ਪਵੇ ਨਿਤ;
ਗੁਰ ਦੀਖਿਆ ਲੈ ਗੁਰ ਸ਼ਬਦ ਕਮਾਏ
ਸੱਚ ਦਰਸ਼ਨ ਪਾਏ ਉਹ ਸਦ ਹੀ।

